# ਲੇਖ ਸੂਚੀ



# ੧੯੫੫

ਓੜਕ ਨੂੰ ਕੋਈ ਵੀ ਇਰਾਦਾ ਰੱਬੀ ਭਾਣੇ ਦੇ ਖ਼ਿਲਾਫ਼ ਜਿੱਤ ਹਾਸਲ ਨਹੀਂ ਕਰ ਸਕਦਾ। ਸੋ ਆਓ ਅਸੀਂ ਜਾਣ ਬੁਝ ਕੇ ਤੇ ਨਿਰਾ-ਪੁਰਾ ਵਾਹਿਗੁਰੂ ਦੇ ਪੱਖ ਵਿਚ ਹੋ ਜਾਵੀਏ ਅਤੇ ਅਖ਼ੀਰ ਰੱਬੀ ਫ਼ਤਹ ਨਿਸ਼ਚਿਤ ਹੈ।

—ਸ੍ਰੀ ਮਾਂ

# ਤੇਰਾ ਦਿੱਤਾ ਤੇਰੇ ਅੱਗੇ

ਓਸ ਸਰਬ ਸਮਰੱਥ ਸ਼ਕਤੀ ਨੂੰ, ਮਾਂ ਭਗਉਤੀ ਨੂੰ, ਪਰਮ ਪਰਮੇਸ਼ਵਰੀ ਸਰਵਵਿਆਪਕ ਜੋਤ ਨੂੰ, ਜੋ ਸੰਪੂਰਨ ਸਰਿਸ਼ਟੀ ਨੂੰ ਧਾਰ ਰਹੀ, ਉਸ ਵਿਚ ਪ੍ਰਵੇਸ਼ ਕਰ ਰਹੀ ਤੇ ਉਸ ਦੇ ਕੁਲ ਕਸ਼ਟਾਂ ਤੇ ਦੁੱਖਾਂ ਦਾ ਬੋਝਾ ਚੁੱਕੇ ਹੋਏ ਜੋ ਇਕ ਇਕ ਲੋਕ ਵਿੱਚੋਂ, ਇਕ ਇਕ ਜਗਤ ਵਿੱਚੋਂ, ਬ੍ਰਹਿਮੰਡ ਦੀ ਇਕ ਇਕ ਪੱਧਰ ਵਿੱਚੋਂ ਪੌੜੀ-ਬ-ਪੌੜੀ ਅਧਿਆਤਮਕ ਕ੍ਰਮ-ਵਿਕਾਸ ਰਾਹੀਂ ਇਸ ਧਰਤੀ ਦੀ ਉਸ ਦੇ ਮਿਥੇ ਟੀਚੇ ਵਲ ਅਗਵਾਈ ਕਰ ਰਹੀ ਅਤੇ ਚੁਕ ਕੇ ਲੈ ਜਾ ਰਹੀ, ਉਸ ਨੂੰ ਉਸ ਦੇ ਪਰਮ ਸੋਤੇ ਤਕ ਪਹੁੰਚਾਉਣ ਲਈ ਅਣਥੱਕ ਕਿਰਤ ਤੇ ਘਾਲ ਕਰ ਰਹੀ ਤੇ ਉਸ ਨਿਰੋਲ ਸੋਤੇ ਦੇ ਪਰਮ ਦੈਵੀ ਗੁਣਾਂ ਨੂੰ, ਸ਼ਕਤੀ ਨੂੰ, ਸ਼ਾਨਤੀ ਨੂੰ, ਪਸਾਰ ਨੂੰ, ਗਿਆਨ ਨੂੰ, ਪ੍ਰੇਮ ਨੂੰ, ਅਨੰਦ ਨੂੰ, ਸੁਹੱਪਣ ਨੂੰ ਇਸ ਸਾਡੇ ਮਾਦੀ ਜਗਤ ਵਿਚ, ਇਸ ਦੁਨੀਆ ਦੇ ਝੋਲੇ ਤੇ ਅੰਧ ਜੀਵਨ ਵਿਚ ਉਤਾਰ ਰਹੀ ਤੇ ਇਸ ਭੋਂ ਤੇ ਪੂਰਣਤਾ ਦਾ ਅਣਮਿਣਵਾਂ ਤੇ ਅਣਮੁਕਵਾਂ ਕਾਰਜ ਪੂਰਣ ਧੀਰਜ, ਪੂਰਣ ਠਰ੍ਹਮੇਂ, ਪੂਰਣ ਸ਼ਾਨਤੀ, ਪੂਰਣ ਜੋਸ਼, ਪੂਰਣ ਪ੍ਰਚੰਡਤਾ ਨਾਲ, ਪੂਰੇ ਪੂਰੇ ਵੇਰਵੇ ਵਿਚ, ਮਿੱਟੀ ਦੇ ਅਣੂ ਪਰਮਾਣੂ ਵਿਚ ਸਾਧ ਰਹੀ ਹੈ; ਸਰਬ ਬ੍ਰਹਿਮੰਡ ਆਪਣੇ ਵੱਡੇ ਤੋਂ ਵੱਡੇ, ਆਪਣੇ ਨਿੱਕੇ ਤੋਂ ਨਿੱਕੇ ਕੰਮ ਨੂੰ ਅਮਲਾਉਣ ਲਈ ਜਿੱਥੋਂ ਬਲ ਲੈਂਦਾ ਹੈ, ਯੁਗੋ ਯੁਗ ਜਿੱਥੋਂ ਸਭ ਮਹਾਂ ਪੁਰਸ਼ਾਂ ਨੂੰ, ਸਭ ਅਧਿਆਤਮਕ ਸ਼ਖ਼ਸੀਅਤਾਂ ਨੂੰ ਧਰਤੀ ਦੀ ਉਸਾਰੀ ਤੇ ਬਿਲਕਦੀਆਂ ਰੂਹਾਂ ਦੇ ਦੁੱਖਾਂ ਨੂੰ ਨਿਵਾਰਨ ਲਈ ਸ਼ਕਤੀ ਪ੍ਰਾਪਤ ਹੋਈ, ਜਿੱਥੋਂ ਨਿਰਬਲਾਂ ਨੂੰ ਬਲ ਮਿਲਿਆ, ਨਿਮਾਣਿਆਂ ਨੂੰ ਮਾਣ, ਨਿਤਾਣਿਆਂ ਨੂੰ ਤਾਣ, ਬੇ-ਓਟਿਆਂ ਨੂੰ ਓਟ, ਨਿਰਾਸਰਿਆਂ ਨੂੰ ਆਸਰਾ, ਉਜੱਡਾਂ ਨੂੰ ਉੱਚ ਚੇਤਨਤਾ ਮਿਲੀ, ਜਿੱਥੋਂ ਕੁਰਖਤਾਂ ਦੇ ਹਿਰਦੇ ਵਿਚ ਪ੍ਰੇਮ ਉਮਡਿਆ, ਜਿੱਥੋਂ ਮੂੜ੍ਹਾਂ ਲਈ ਗਿਆਨ ਦੇ ਬੂਹੇ ਖੁੱਲ੍ਹੇ, ਉਸ ਮਹਾਂ ਸ਼ਕਤੀ ਨੂੰ, ਓਸ ਨੂੰ ਜੋ ਏਸ ਭਿਆਨਕ ਸੰਕਟ ਦੇ ਸਮੇਂ ਆਪਣੀ ਅਨੰਤ ਕਿਰਪਾ ਵਿਚ, ਆਪਣੇ ਅਥਾਹ ਤੇ ਡੁਲ੍ਹਵੇਂ ਪਿਆਰ ਵਿਚ ਆ ਕੇ ਇਸ ਧਰਤੀ ਦੇ ਰੋਗਾਂ ਨੂੰ ਦੂਰ ਕਰਨ, ਮਨੁੱਖ ਜਾਤੀ ਦੇ ਦੁੱਖਾਂ ਦਾ ਨਿਵਾਰਣ ਕਰਨ, ਉਸ ਨੂੰ ਉਸ ਦੀ ਉਲਝਣ ਵਿੱਚੋਂ ਕੱਢਣ, ਮਨੁੱਖ ਦੀਆਂ ਡੂੰਘਾਈਆਂ ਅੰਦਰ ਵਰਤਮਾਨ ਵਾਹਿਗੁਰੂ ਦੇ ਚੇਤਨ ਮੋਤੀ ਨੂੰ, ਅਮੋਲਕ ਹੀਰੇ ਨੂੰ, ਉਸ ਦੇ ਆਦਿ ਬੀਜ ਨੂੰ ਪੁੰਗਰਾਉਣ ਤੇ ਵਿਕਾਸਣ, ਇਸ ਪਸ਼ੂਈ ਮਨੁੱਖੀ ਜ਼ਿੰਦਗੀ ਦਾ ਪਰਮ ਮਨੁੱਖਤਾ ਦੀ ਜ਼ਿੰਦਗੀ ਵਿਚ ਰੂਪਾਂਤਰ ਕਰਨ ਤੇ ਇਸ ਭੋਂ ਉੱਤੇ ਦਿੱਵ ਜੀਵਨ ਦੇ, ਸ੍ਵਰਗੀ ਹਕੂਮਤ ਦੇ ਸਨਾਤਨ ਸੁਫਨੇ ਨੂੰ ਅਸਲੀਅਤ ਵਿਚ ਬਦਲਨ ਲਈ ਮਿੱਟੀ ਨੂੰ ਸੁਰਜੀਤ ਕਰਨ ਵਾਲੀ ਇਕ ਅਮਿੱਤ ਵਹਿਣ ਵਿਚ, ਇਕ ਸਜਰੇ ਹੜ੍ਹ ਵਿਚ ਅਵਤਰਣ ਕਰ ਰਹੀ ਹੈ, ਓਸ ਪਰਮ ਭਗਉਤੀ ਮਾਂ, ਪੁਰਖ ਅਕਾਲ ਦੀ ਮਹਾਂ-ਸ਼ਕਤੀ ਨੂੰ ਉਸ ਦੇ ਬੱਚਿਆਂ ਦੀ ਇਹ ਸਰਦੀ-ਬਣਦੀ ਨਿਮਾਣੀ ਭੇਂਟ।

ਧਰਤੀ ਉੱਤੇ ਇਕ ਚਾਨਣ ਉਮਡ ਆਏਗਾ,
ਇਕ ਨਵੀਂ ਦੁਨੀਆ ਪ੍ਰਗਟੇਗੀ,
ਜਿਨ੍ਹਾਂ ਚੀਜ਼ਾਂ ਦਾ ਵਾਦਾ ਕੀਤਾ ਗਿਆ ਸੀ ਉਹ ਪੂਰੀਆਂ ਹੋਣਗੀਆਂ।

ਸ੍ਰੀ ਮਾਂ

# ਚਾਨਣ

ਦੋ ਸ਼ਕਤੀਆਂ ਹਨ ਕੇਵਲ ਉਹ ਮਹਾਨ ਤੇ ਮੁਸ਼ਕਲ ਕੰਮ ਉੱਦਮ ਦਾ ਨਿਸ਼ਾਨਾ ਹੈ – ਇਕ ਜੋ ਹੇਠੋਂ ਪੁਕਾਰ ਕਰਦੀ ਹੈ ਤੇ ਜੋ ਉਪਰੋਂ ਉਸ ਦਾ ਉੱਤਰ



ਜਿਨ੍ਹਾਂ ਦੇ ਹੀ ਸਮਾਗਮ ਨਾਲ ਸਾਧਿਆ ਜਾ ਸਕਦਾ ਹੈ ਜੋ ਸਾਡੇ ਹੈ ਦਰਿੜ੍ਹ ਤੇ ਅਚੂਕ ਅਭੀਪਸਾ ਦੂਜੀ ਵਾਹਿਗੁਰੂ ਦੀ ਪਰਮ ਕਿਰਪਾ ਦਿੰਦੀ ਹੈ। –ਸ੍ਰੀ ਅਰਵਿੰਦ

ਪਹਿਲਾ ਸਾਲ | ੨੧ ਫ਼ਰਵਰੀ ੧੯੫੫ | ਪਹਿਲਾ ਅੰਕ



## ਫ਼ਤਹ ਜਿੱਤ!

ਓ ਮੇਰੇ ਪ੍ਰਭੂ,

ਤੇਰਾ ਹਿਰਦਾ ਇਕ ਪਰਮ ਓਟ ਹੈ ਜਿਹੜਾ ਪੂਰੀ ਪੂਰੀ ਰੱਖ ਦਾ ਭਰੋਸਾ ਦੁਆਂਦਾ ਹੈ। ਓ ਮਾਲਿਕ, ਇਹਨੂੰ ਇਕ ਦੰਮ ਚੌਪਟ ਖੁੱਲ੍ਹਾ ਛੱਡ ਦੇ ਜਿਸ ਤੋਂ ਸਭ ਪੀੜਤ ਰੂਹਾਂ ਉੱਥੇ ਅਤੀ-ਉੱਤਮ ਪਨਾਹ ਹਾਸਲ ਕਰ ਸਕਣ।

ਇਸ ਹਨ੍ਹੇਰੇ ਨੂੰ ਫਾੜ ਦੇ, ਚਾਨਣ ਨੂੰ ਉਭਾਰ;
ਇਸ ਹਨ੍ਹੇਰੀ ਨੂੰ ਰੋਕ, ਸ਼ਾਂਨਤੀ ਅਸਥਾਪਤ ਕਰ;
ਇਸ ਹਿੰਸਾ ਨੂੰ ਮੱਠਾ ਕਰ, ਪ੍ਰੇਮ ਨੂੰ ਛਾ ਜਾਣ ਦੇ;
ਸਭ ਰੁਕਾਵਟਾਂ ਦਾ ਯੋਧਾ, ਵਿਜਈ ਬਣ;
ਫ਼ਤਹ ਜਿੱਤ।

–ਸ੍ਰੀ ਮਾਂ

# ਪ੍ਰਾਰਥਨਾ ਤੇ ਧਿਆਨ

(ਸ੍ਰੀ ਮਾਂ)

"ਮੈਂ ਆ ਰਿਹਾ ਹਾਂ!"

ਓ ਮੇਰੇ ਪ੍ਰਭੂ, ਮੇਰੇ ਮਿੱਠੇ ਮਾਲਿਕ, ਤੇਰੇ ਕੰਮ ਦੀ ਭਰਪੂਰੀ ਲਈ ਮੈਂ ਮਾਦੇ ਦੀਆਂ ਅਗੰਮ ਤੇ ਅਥਾਹ ਡੂੰਘਾਈਆਂ ਵਿਚ ਹੇਠਾਂ ਟੁੱਭੀ ਲਾਈ ਹੈ, ਮੈਂ ਆਪਣੀ ਉਂਗਲੀ ਨਾਲ ਝੂਠਾਈ ਤੇ ਅਚੇਤਨਤਾ ਦੀ ਭਿਆਨਕਤਾ ਨੂੰ ਛੂਹਿਆ ਹੈ, ਮੈਂ ਪਾਤਾਲ ਤੇ ਘੋਰ ਅੰਧਤਾ ਦੀ ਪੱਧਰ ਤੇ ਪਹੁੰਚ ਗਈ ਹਾਂ। ਪਰ ਮੇਰੇ ਹਿਰਦੇ ਵਿਚ ਤੇਰੀ ਯਾਦ ਸੀ, ਮੇਰੇ ਹਿਰਦੇ ਵਿਚੋਂ ਪੁਕਾਰ ਉਮਡ ਪਈ ਜਿਹੜੀ ਤੇਰੇ ਦਰ ਤਕ ਪਹੁੰਚ ਸਕਦੀ ਸੀ: "ਪ੍ਰਭੂ, ਪ੍ਰਭੂ, ਥਾਂ ਥਾਂ ਤੇਰੇ ਦੁਸ਼ਮਣ ਜਿੱਤ ਰਹੇ ਹਨ; ਝੂਠ ਦੁਨੀਆ ਦਾ ਸ਼ਹਿਨਸ਼ਾਹ ਹੈ; ਤੇਰੇ ਬਿਨਾ ਜ਼ਿੰਦਗੀ ਮੌਤ ਹੈ, ਇਕ ਸਦੀਵੀ ਨਰਕ ਹੈ; ਸ਼ੰਕਾ ਨੇ ਉਮੀਦ ਦੀ ਥਾਂ ਖੋਹ ਲਈ ਹੈ ਅਤੇ ਬਗ਼ਾਵਤ ਨੇ ਸਮਰਪਣ ਨੂੰ ਧੱਕਾ ਦੇ ਦਿੱਤਾ ਹੈ; ਭਰੋਸਾ ਜਾਂਦਾ ਰਿਹਾ ਹੈ, ਸ਼ੁਕਰ ਨੇ ਜਨਮ ਹੀ ਨਹੀਂ ਲਿਆ; ਅੰਨ੍ਹੇ ਵਿਸ਼ੇ ਤੇ ਉੱਤੇਜਨਾਵਾਂ, ਘਾਤਕ ਬਿਰਤੀਆਂ ਤੇ ਪਾਪੀ ਕਮਜ਼ੋਰੀ ਨੇ ਪ੍ਰੇਮ ਦੇ ਤੇਰੇ ਮਿੱਠੇ ਕਨੂੰਨ ਨੂੰ ਕੱਜ ਲਿਆ ਹੈ ਅਤੇ ਉਸ ਦਾ ਸੰਘ ਹੀ ਘੁੱਟ ਛੱਡਿਆ ਹੈ। ਭਗਵਾਨ, ਕਿਆ ਤੇਰੇ ਦੁਸ਼ਮਣ ਹਮੇਸ਼ਾ ਚੜ੍ਹਦੀਆਂ ਵਿਚ ਹੀ ਰਹਿਣਗੇ, ਕਿਆ ਤੂੰ ਸਚਾਈ ਤੇ ਕੋੜ ਤੇ ਦੁਖ ਨੂੰ ਗ਼ਾਲਿਬ ਹੋਣ ਦਏਂਗਾ? ਹੇ ਪ੍ਰਭੂ ਤੂੰ ਜਿੱਤਣ ਦਾ ਹੁਕਮ ਦੇਹ ਤੇ ਫ਼ਤਹ ਹੋਵੇਗੀ ਹੀ। ਮੈਂ ਜਾਣਦੀ ਹਾਂ ਕਿ ਅਸੀਂ ਅਯੋਗ ਹਾਂ, ਮੈਂ ਜਾਣਦੀ ਹਾਂ ਕਿ ਦੁਨੀਆ ਹਾਲੇ ਤਕ ਤਿਆਰ ਨਹੀਂ, ਪਰ ਤੇਰੀ ਕਿਰਪਾ ਵਿਚ ਪੂਰਣ ਭਰੋਸਾ ਰਖ ਕੇ ਮੈਂ ਚਿਚਲਾਉਂਦੀ ਹਾਂ, ਤੇਰੇ ਅੱਗੇ ਪੁਕਾਰ ਕਰਦੀ ਹਾਂ ਅਤੇ ਮੈਂ ਜਾਣਦੀ ਹਾਂ ਕਿ ਤੇਰੀ ਕਿਰਪਾ ਸਾਨੂੰ ਬਚਾ ਲਏਗੀ।"

ਇੰਜ ਮੇਰੀ ਪ੍ਰਾਰਥਨਾ ਤੇਰੇ ਵਲ ਉਮਡ ਪਈ; ਅਤੇ ਪਾਤਾਲ ਦੀ ਅਥਾਹ ਡੂੰਘਾਈ ਤੋਂ ਮੈਂ ਤੈਨੂੰ ਤੇਰੀ ਪ੍ਰਕਾਸ਼ਮਾਨ ਸ਼ੋਭਾ ਵਿਚ ਤਕਿਆ; ਹਾਂ ਤੂੰ ਪ੍ਰਗਟਿਆ ਅਤੇ ਤੂੰ ਮੈਨੂੰ ਕਿਹਾ: "ਹੌਸਲਾ ਨਾ ਛੱਡ, ਡਟੀ ਰਹਿ, ਭਰੋਸਾ ਰੱਖ,—ਮੈਂ ਆ ਰਿਹਾ ਹਾਂ।"

੨੪-੧੧-੧੯੩੧.



ਦੁਨੀਆ ਦੋ ਵਿਰੋਧੀ ਤਾਕਤਾਂ ਵਿਚ ਵੰਡੀ ਹੋਈ ਹੈ, ਦੋਵੇਂ ਆਪਣੀ ਪਰਧਾਨਤਾ ਲਈ ਜੱਦੋ-ਜਹਿਦ ਕਰ ਰਹੀਆਂ ਹਨ; ਹੇ ਪ੍ਰਭੂ, ਉਹ ਦੋਵੇਂ ਬਰਾਬਰ ਤੌਰ ਤੇ ਹੀ ਤੇਰੇ ਕਨੂੰਨ ਦੇ ਵਿਰੁੱਧ

ਹਨ; ਕਿਉਂਕਿ ਤੂੰ ਨਾ ਤਾਂ ਘਾਤਕ ਸੜਾਂਦ ਚਾਹੁੰਦਾ ਹੈਂ ਤੇ ਨਾ ਹੀ ਅੰਨ੍ਹੀ ਤਬਾਹੀ। ਤੂੰ ਇਕ ਲਗਾਤਾਰ, ਅਗਾਂਹ-ਵਧੂ ਤੇ ਪ੍ਰਦੀਪਤ ਰੂਪਾਂਤਰ ਵਿਚ ਆਪਣੇ ਆਪ ਨੂੰ ਪ੍ਰਗਟ ਕਰਦਾ ਹੈਂ; ਅਤੇ ਜੇ ਅਸੀਂ ਤੇਰੇ ਭਾਣੇ ਨੂੰ ਪ੍ਰਗਟਾਉਣਾ ਹੈ ਤਾਂ ਬਸ ਇਸੇ ਰੂਪਾਂਤਰ ਨੂੰ ਅਸੀਂ ਧਰਤੀ ਉਪਰ ਸਿੱਧ ਕਰਨਾ ਚਾਹੁੰਦੇ ਹਾਂ।

ਕਦੇ ਕਦੇ ਸਾਡੀ ਬੇਸਬਰੀ ਇਹ ਲੋਚਦੀ ਹੈ ਕਿ ਅਸੀਂ ਫੌਰਨ ਹੀ ਇਸ ਪਰਗਾਟ ਦੇ ਵਸੀਲਿਆਂ ਨੂੰ ਜਾਣ ਲਈਏ। ਪਰ ਸਾਡੀ ਬੇਸਬਰੀ ਨਿਰਅਰਥਕ ਹੈ ਅਤੇ ਉਸ ਨੂੰ ਕੋਈ ਪ੍ਰਤੀ-ਉੱਤਰ ਨਹੀਂ ਮਿਲ ਸਕਦਾ! ਕਿਉਂਕਿ ਗਿਆਨ ਆਪਣੇ ਵੇਲੇ ਸਿਰ, ਕਾਰਜ ਦੇ ਵੇਲੇ ਸਿਰ ਆਵੇਗਾ ਹੀ।

ਇਸ ਲਈ ਆਪਣੇ ਵਿਚਾਰ ਨੂੰ ਅਡੋਲ ਕਰਕੇ ਅਤੇ ਸਿੱਧੀਕਾਰਕ ਇਰਾਦੇ ਨੂੰ ਸਥਿਰ ਤੇ ਮਜ਼ਬੂਤ ਕਰਕੇ ਅਸੀਂ ਤੇਰੀ ਸੈਨਤ ਦੀ ਉਡੀਕ ਵਿਚ ਹਾਂ।

੯-੯-੧੯੧੪.



ਇਕ ਤਾਕਤ ਹੈ ਜਿਸ ਉੱਤੇ ਕੋਈ ਹਕੂਮਤ ਹੁਕਮ ਨਹੀਂ ਚਲਾ ਸਕਦੀ, ਇਕ ਹੁਲਾਸ ਹੈ ਜਿਹੜਾ ਕਿਸੇ ਵੀ ਸੰਸਾਰੀ ਕਾਮਯਾਬੀ ਤੋਂ ਨਹੀਂ ਮਿਲ ਸਕਦਾ, ਇਕ ਲੋਅ ਹੈ ਜਿਸ ਨੂੰ ਕੋਈ ਵੀ ਸਿਆਣਪ ਅਧਿਕਾਰ ਵਿਚ ਨਹੀਂ ਕਰ ਸਕਦੀ, ਇਕ ਗਿਆਨ ਹੈ ਜਿਸ ਨੂੰ ਕੋਈ ਫ਼ਲਸਫ਼ਾ, ਕੋਈ ਵਿਗਿਆਨ ਹਾਸਲ ਨਹੀਂ ਕਰ ਸਕਦਾ, ਇਕ ਅਨੰਦ ਹੈ ਜਿਸ ਜੇਹਾ ਸੁਆਦ ਕਿਸੇ ਵੀ ਕਾਮਨਾ ਦੀ ਤ੍ਰਿਪਤੀ ਨਹੀਂ ਦੇ ਸਕਦੀ, ਪ੍ਰੇਮ ਲਈ ਇਕ ਐਸੀ ਤ੍ਰੇਹ ਹੈ ਜਿਸ ਨੂੰ ਕੋਈ ਮਨੁੱਖੀ ਰਿਸ਼ਤਾ ਠੰਢਾ ਨਹੀਂ ਕਰ ਸਕਦਾ, ਇਕ ਸ਼ਾਨਤੀ ਹੈ ਜਿਹੜੀ ਕਿਤੇ ਵੀ ਨਹੀਂ ਮਿਲ ਸਕਦੀ, ਮੌਤ ਵਿਚ ਵੀ ਨਹੀਂ।

ਇਹ ਤਾਕਤ, ਇਹ ਹੁਲਾਸ, ਇਹ ਲੋਅ, ਇਹ ਗਿਆਨ, ਇਹ ਅਨੰਦ, ਇਹ ਪ੍ਰੇਮ ਤੇ ਇਹ ਸ਼ਾਨਤੀ ਸਾਨੂੰ ਰੱਬੀ ਮਿਹਰ ਤੋਂ ਆਉਂਦੀਆਂ ਹਨ।

੨੮-੧੦-੧੯੨੮.



ਮੇਰਾ ਪ੍ਰੇਮ ਖ਼ਾਮੋਸ਼ੀ ਵਿਚ ਜਲਣ ਵਾਲੇ ਸ਼ੋਹਲੇ ਵਾਂਗ ਤੇਰੇ ਵਲ ਉਠ ਰਿਹਾ ਹੈ, ਧੂਪ ਦੇ ਉਸ ਧੂੰਏਂ ਵਾਂਗ ਜਿਹੜਾ ਅਡੋਲ ਤੇ ਸਿੱਧਾ ਉਤਾਂਹ ਵਲ ਚੜ੍ਹਦਾ ਹੈ; ਅਤੇ ਉਸ ਨਿਆਣੇ ਵਾਂਗ ਜਿਸ ਨੂੰ ਦਲੀਲ-ਬਾਜ਼ੀ ਨਹੀਂ ਆਉਂਦੀ ਅਤੇ ਜੋ ਬੇਪਰਵਾਹ ਹੁੰਦਾ ਹੈ ਮੈਂ ਆਪਣਾ ਆਪਾ ਤੇਰੇ ਤੇ ਨਿਛਾਵਰ ਕਰਦੀ ਹਾਂ ਅਤੇ ਇਹ ਭਰੋਸਾ ਕਰਦੀ ਹਾਂ ਕਿ ਤੇਰਾ ਭਾਣਾ ਵਰਤੇ

ਤੇਰੀ ਜੋਤ ਪ੍ਰਗਟੇ, ਤੇਰੀ ਸ਼ਾਨਤੀ ਖਿਲਰੇ, ਤੇਰਾ ਪ੍ਰੇਮ ਦੁਨੀਆ ਨੂੰ ਆਪਣੀ ਓਟ ਵਿਚ ਲੈ ਲਵੇ। ਜਦੋਂ ਤੇਰੀ ਮਰਜ਼ੀ ਹੋਵੇਗੀ ਮੈਂ ਤੇਰੇ ਅੰਦਰ ਨਿਵਾਸ ਕਰਾਂਗੀ, ਮੈਂ ਤੂੰ ਬਣ ਜਾਵਾਂਗੀ, ਅਤੇ ਤੇਰੇ ਮੇਰੇ ਵਿਚ ਕੋਈ ਵੀ ਭੇਤ ਨਹੀਂ ਰਹਿ ਜਾਵੇਗਾ, ਜਿਵੇਂ ਇਕ ਸ਼ਾਂਤ ਤੇ ਨਿਸ਼ਚਲ ਨਦੀ ਅਥਾਹ ਸਮੁੰਦਰ ਵਲ ਬੇ-ਰੋਕ-ਟੋਕ ਬਹਿੰਦੀ ਚਲੀ ਜਾਂਦੀ ਹੈ, ਮੈਂ ਵੀ ਆਪਣੇ ਆਪ ਨੂੰ ਅਟੁੱਟ ਵਹਿਣ ਵਿਚ ਛੱਡ ਦਿੱਤਾ ਹੈ ਅਤੇ ਬਿਨਾ ਕਿਸੀ ਹਲ ਚਲ ਜਾਂ ਘਬਰਾਹਟ ਦੇ ਉਸ ਘੜੀ ਦੀ ਉਡੀਕ ਵਿਚ ਹਾਂ ਜਦੋਂ ਤੇਰੀ ਇੱਛਾ ਪੂਰਣ ਹੋਵੇਗੀ।

੭-੧੨-੧੯੧੨.



ਇਕ ਇਕ ਦਿਹਾੜਾ, ਇਕ ਇਕ ਛਿਣ ਇਕ ਸਜਰੇ ਤੇ ਹੋਰ ਵੀ ਵਧੇਰੇ ਪੂਰਣ ਚੜ੍ਹਾਵੇ ਦਾ ਇਕ ਮੌਕਿਆ ਹੋਣਾ ਚਾਹੀਦਾ ਹੈ; ਉਜੇਹੇ ਅਤੀ-ਉਤਸਾਹੀ ਤੇ ਘਬਰਾਹਟ ਭਰੇ ਚੜ੍ਹਾਵਿਆਂ ਵਾਂਗ ਨਹੀਂ ਜੋ ਵਧੇਰੇ ਸਰਗਰਮ ਤੇ ਕਰਮ ਦੇ ਭੁਲੇਖੇ ਨਾਲ ਭਰਪੂਰ ਹੁੰਦੇ ਹਨ ਬਲਕਿ ਇਕ ਐਸਾ ਡੂੰਘਾ ਤੇ ਸ਼ਾਂਤ ਚੜ੍ਹਾਵਾ ਹੋਣਾ ਚਾਹੀਦਾ ਹੈ ਜਿਹੜਾ ਜ਼ਰੂਰੀ ਨਹੀਂ ਕਿ ਪਰਤੱਖ ਨਜ਼ਰ ਆਏ ਪ੍ਰੰਤੂ ਐਸਾ ਜੋ ਇਕ ਇਕ ਕਿਰਿਆ ਅੰਦਰ ਪ੍ਰਵੇਸ਼ ਕਰ ਰਿਹਾ ਹੋਏ ਤੇ ਇਕ ਇਕ ਕਾਰਜ ਦਾ ਰੂਪਾਂਤਰ ਕਰ ਰਿਹਾ ਹੋਏ। ਨਿਰੋਲ ਅਤੇ ਸ਼ਾਂਤ, ਸਾਡੇ ਮਨ ਨੂੰ ਨਿੱਤ ਹੀ ਤੇਰੇ ਅੰਦਰ ਵਸਣਾ ਹੋਵੇਗਾ ਅਤੇ ਉਸ ਨੂੰ ਇਸ ਪਵਿੱਤਰ ਟੀਸੀ ਤੋਂ ਅਥਿਰ ਤੇ ਚੰਚਲ ਵਖੇਵਿਆਂ ਦੇ ਪਿੱਛੇ ਵਰਤਮਾਨ ਸਚਾਈਆਂ, ਨਿਰੋਲ ਤੇ ਅਨੰਤ ਸਚਾਈ ਦੀ ਪੂਰੀ ਪੂਰੀ ਸੋਝੀ ਪ੍ਰਾਪਤ ਕਰਨੀ ਹੋਵੇਗੀ।

ਮੇਰੇ ਪ੍ਰਭੂ, ਮੇਰਾ ਹਿਰਦਾ ਹਲਚਲ ਤੇ ਸੰਤਾਪ ਤੋਂ ਨਿਬਰਿੱਤ ਹੋ ਗਿਆ ਹੈ, ਸ਼ੁਧ ਹੋ ਗਿਆ ਹੈ; ਉਹ ਦਰਿੜ੍ਹ ਹੈ ਤੇ ਅਡੋਲ ਅਤੇ ਤੈਨੂੰ ਇਕ ਇਕ ਵਸਤ ਵਿਚ ਵੇਖ ਰਿਹਾ ਹੈ; ਅਤੇ ਬਾਹਰੀ ਕਰਮ ਕੁਝ ਵੀ ਕਿਉਂ ਨਾ ਹੋਣ, ਭਵਿੱਖ ਨੇ ਸਾਡੇ ਲਈ ਕਿਸੇ ਤਰ੍ਹਾਂ ਦੇ ਵੀ ਹਾਲਾਤ ਕਿਉਂ ਨਾ ਰੱਖੇ ਹੋਏ ਹੋਣ, ਮੈਂ ਜਾਣਦੀ ਹਾਂ ਕਿ ਬਸ ਤੂੰ ਹੀ ਵਰਤ ਰਿਹਾ ਹੈਂ, ਬਸ ਤੂੰ ਹੀ ਆਪਣੀ ਅਡੋਲ ਕਿਰਪਾ ਵਿਚ ਸਚਾਈ ਹੈਂ ਅਤੇ ਬਸ ਤੂੰ ਹੀ ਹੈਂ ਜਿਸ ਵਿਚ ਅਸੀਂ ਵਰਤ ਰਹੇ ਹਾਂ।

ਸ਼ਾਨਤੀ, ਸਮੁੱਚੀ ਧਰਤੀ ਉੱਤੇ ਸ਼ਾਨਤੀ ਬਰਸੇ।

੨੧-੨-੧੯੧੪.

---

ਅਸੀਂ ਪੂਰਬਲੇ ਪਹੁ-ਫੁਟਾਲਿਆਂ ਦੇ ਪਿਛਲਗ ਨਹੀਂ, ਅਸੀਂ ਆਉਂਦੀਆਂ ਧੁੱਪਾਂ ਦੇ ਪ੍ਰਤੀਨਿਧ ਹਾਂ।

— ਸ੍ਰੀ ਅਰਵਿੰਦ

# ਜੀਵਨ ਹੀ ਯੋਗ ਹੈ

(ਸ੍ਰੀ ਅਰਵਿੰਦ)

ਜੀਵਨ ਹੀ ਯੋਗ ਹੈ।

*

ਜੀਵਨ, ਨਾ ਕਿ ਕੋਈ ਦੁਰਾਡੀ ਗੜੂੰਦ ਚੁੱਪੀ ਜਾਂ ਉਤਾੜ-ਚੜ੍ਹਿਆ ਵਿਸਮਾਦੀ ਅੱਗਾ — ਬਸ ਜੀਵਨ ਹੀ ਸਾਡੇ ਯੋਗ ਦਾ ਖੇਤਰ ਹੈ। ਇਸ ਦਾ ਕੇਂਦਰੀ ਆਸ਼ਾ ਹੈ ਆਪਣੇ ਸੋਚਣ, ਵੇਖਣ, ਮਹਿਸੂਸਣ ਤੇ ਹੋਣ ਦੇ ਓਪਰੇ, ਤੰਗ ਤੇ ਟੋਟਕਈ ਮਨੁੱਖੀ ਤਰੀਕੇ ਦਾ ਡੂੰਘੀ ਤੇ ਵਸੀਹ ਅਧਿਆਤਮਕ ਚੇਤਨਾ ਤੇ ਸਮਾਂ ਰਵੇਂ ਅੰਤਰੀ ਤੇ ਬਾਹਰੀ ਵਜੂਦ ਵਿਚ ਅਤੇ ਆਪਣੇ ਸਾਧਾਰਨ ਮਨੁੱਖੀ ਜੀਵਨ-ਢੰਗ ਦਾ ਜ਼ਿੰਦਗੀ ਦੇ ਰੱਬੀ ਢੰਗ ਵਿਚ ਰੂਪਾਂਤਰ।

*

ਸਭ ਯੋਗ ਆਪਣੀ ਪ੍ਰਕਿਰਤੀ ਵਿਚ ਇਕ ਨਵਾਂ ਜਨਮ ਹੈ; ਇਹ ਮਨੁੱਖ ਦੀ ਮਾਨਸੀ-ਕ੍ਰਿਤ ਮਾਦੀ ਜ਼ਿੰਦਗੀ ਵਿਚੋਂ ਉਚੇਰੀ ਅਧਿਆਤਮਕ ਚੇਤਨਾ ਤੇ ਵਡੇਰੀ ਤੇ ਵਧੇਰੇ ਦੈਵੀ ਹੋਂਦ ਵਿਚ ਇਕ ਜਨਮ ਹੈ।

*

ਯੋਗ ਅਜੇਹੇ ਅਮਲਾਂ ਤੇ ਉਨ੍ਹਾਂ ਦੇ ਸਿੱਟੇ ਦਾ ਇਕ ਸਾਧਾਰਨ ਨਾਉਂ ਹੈ ਜਿਨ੍ਹਾਂ ਰਾਹੀਂ ਅਸੀਂ ਆਪਣੀ ਹੋਂਦ ਦੀਆਂ ਮੌਜੂਦਾ ਅਵਸਥਾਵਾਂ ਨੂੰ ਤੋੜ ਸਕਦੇ ਜਾਂ ਪਾਰ ਕਰ ਸਕਦੇ ਹਾਂ ਅਤੇ ਚੇਤਨਾ ਦੀ ਇਕ ਐਸੀ ਨਵੀਂ, ਉੱਚੀ ਤੇ ਵਸੀਹ ਅਵਸਥਾ ਨੂੰ ਪ੍ਰਾਪਤ ਕਰ ਸਕਦੇ ਹਾਂ ਜਿਹੜੀ ਆਮ ਪਸ਼ੂਈ ਤੇ ਦਿਮਾਗ਼ੀ ਮਨੁੱਖ ਦੀ ਅਵਸਥਾ ਤੋਂ ਵਖਰੀ ਹੈ।

*

ਯੋਗ ਮਨੁੱਖੀ ਵਿਚਾਰਸ਼ੀਲ ਪਸ਼ੂ ਦਾ ਉਸ ਭਗਵਤ ਚੇਤਨਾ ਵਿਚ ਲਾਂਘਾ ਹੈ ਜਿਸ ਤੋਂ ਉਹ ਹੇਠਾਂ ਉਤਰਿਆ ਹੈ।

*

ਇਹ ਯੋਗ ਦੀ ਹੀ ਕਿਰਤ ਹੈ ਕਿ ਉਹ ਸਾਡੇ ਲਈ ਸਾਧਾਰਨ ਮਨੁੱਖੀ ਵਜੂਦ ਦੇ ਸਾਡੇ ਪਾਪੀ ਚੱਕਰ ਵਿਚੋਂ ਬਾਹਰ ਨਿਕਲਣ ਦਾ ਬੂਹਾ ਖੋਲ੍ਹ ਦਿੰਦਾ ਹੈ।

*

ਯੋਗ ਹੰਕਾਰੀ ਚੇਤਨਾ ਦਾ ਇਕ ਐਸੀ ਬ੍ਰਹਿਮੰਡੀ ਤੇ ਵਿਸ਼੍ਵਵਿਆਪੀ ਚੇਤਨਾ ਨਾਲ ਤਬਾਦਲਾ ਹੈ ਜਿਸ ਨੂੰ ਉਸ ਅਤੀ-ਬ੍ਰਹਿਮੰਡੀ, ਪਰਾਤਪਰ ਅਨਾਮ ਵਲ ਉਬਾਰਿਆ ਤੇ ਉਸ ਦੁਆਰਾ ਸੰਚਾਰਿਆ ਗਿਆ ਹੋਏ ਜੋ ਸਭ ਚੀਜ਼ਾਂ ਦਾ ਸੋਤਾ ਤੇ ਸਹਾਰਾ ਹੈ।

*

ਯੋਗਕ ਚੇਤਨਾ ਵਿਅਕਤੀ ਨੂੰ ਵਿਸ਼੍ਵਵਿਆਪੀ ਬਣਾਉਣ ਅਤੇ ਫਿਰ ਵਿਸ਼੍ਵ ਸਿੱਧਾਂਤ ਨੂੰ ਲੰਘ ਜਾਣ ਵਿਚ ਮਦਦ ਦਿੰਦੀ ਹੈ।

*

ਯੋਗ ਰਾਹੀਂ ਅਸੀਂ ਝੂਠ ਤੋਂ ਸੱਚਾਈ ਵਿਚ, ਕਮਜ਼ੋਰੀ ਚੋਂ ਸ਼ਕਤੀ ਵਿਚ, ਪੀੜ ਤੇ ਸੋਗ ਚੋਂ ਅਨੰਦ ਵਿਚ, ਬੰਧਨ ਚੋਂ ਮੁਕਤੀ ਵਿਚ, ਮੌਤ ਚੋਂ ਅਮਰਤਾ ਵਿਚ, ਹਨ੍ਹੇਰੇ ਚੋਂ ਚਾਨਣ ਵਿਚ, ਘੜਮੱਸ ਚੋਂ ਪਵਿੱਤਰਤਾ ਵਿਚ, ਅਪੂਰਣਤਾ ਚੋਂ ਪੂਰਣਤਾ ਵਿਚ, ਦ੍ਵੈ-ਵੰਡ ਚੋਂ ਏਕਤਾ ਵਿਚ, ਮਾਇਆ ਚੋਂ ਰੱਬ ਵਿਚ ਚੜ੍ਹ ਸਕਦੇ ਹਾਂ।

*

ਮਨੁੱਖੀ ਜ਼ਿੰਦਗੀ, ਜਿਵੇਂ ਕਿ ਉਹ ਆਮ ਤੌਰ ਤੇ ਵਤੀਤੀ ਜਾਂਦੀ ਹੈ, ਬਹੁਤ ਹੀ ਅਧੂਰੀ ਤਰ੍ਹਾਂ ਸ਼ਾਸਤ ਵਿਚਾਰਾਂ, ਭਾਸਾਂ, ਸੰਵੇਦਨਾਵਾਂ, ਵਲਵਲਿਆਂ, ਖ਼ਾਹਸ਼ਾਂ, ਭੋਗਾਂ, ਕਾਰਜਾਂ ਦੇ,–ਜੋ ਬਹੁਤ ਅਕਸਰ ਹੀ ਪ੍ਰਚਲਤ ਤੇ ਸ੍ਵੈ-ਦੁਹਰਾਊ ਅਤੇ ਕੇਵਲ ਅੰਸ਼ਕ ਤੌਰ ਤੇ ਹੀ ਗਤਕੀ ਤੇ ਸ੍ਵੈ-ਵਿਕਸਣਸ਼ੀਲ ਹੁੰਦੇ ਹਨ, ਪ੍ਰੰਤੂ ਸੱਭੋ ਇਕ ਓਪਰੀ ਹਉਮੈਂ ਦੇ ਦੁਆਲੇ ਕੇਂਦ੍ਰਤ,–ਅਰਧ-ਨਿੱਗਰ ਤੇ ਅਰਧ-ਪਤਲੇ ਢੇਰ ਦੀ ਬਣੀ ਹੋਈ ਹੈ। ਇਨ੍ਹਾਂ ਕ੍ਰਿਆਵਾਂ ਦੇ ਅਮਲ ਦੇ ਸਿੱਟੇ ਵਜੋਂ ਇਕ ਅੰਤਰੀ ਵਿਕਾਸ ਵਾਪਰਦਾ ਹੈ ਜਿਹੜਾ ਅੱਧ-ਪਚੱਧਾ ਤਾਂ ਦਿਖਾਈ ਦਿੰਦਾ ਤੇ ਇਸ ਜ਼ਿੰਦਗੀ ਵਿਚ ਚਾਲੂ ਰਹਿੰਦਾ ਹੈ ਤੇ ਅੱਧ-ਪਚੱਧਾ ਆਉਣ ਵਾਲੀਆਂ ਜ਼ਿੰਦਗੀਆਂ ਦੀ ਤਰੱਕੀ ਲਈ ਇਕ ਬੀਜ-ਰੂਪ ਹੁੰਦਾ ਹੈ। ਚੇਤਨ ਹੋਂਦ ਦਾ ਇਹ ਵਿਕਾਸ, ਉਸ ਦੀ ਸੱਤਾ ਨੂੰ ਬਣਾਉਣ ਵਾਲੇ ਅੰਗਾਂ ਦਾ ਵਿਸਥਰਣ, ਅਗਾਂਹ-ਵਧੂ ਸ੍ਵੈ-ਪ੍ਰਗਟਾਓ, ਵੱਧ ਤੋਂ ਵੱਧ ਸਮਸੁਰ ਬ੍ਰਿਧੀ,– ਇਹ ਹੈ ਮਨੁੱਖੀ ਵਜੂਦ ਦਾ ਸਾਰਾ ਮੰਸ਼ਾ ਤੇ ਲੁੱਬੇ-ਲੁਬਾਬ। ਵਿਚਾਰ, ਇਰਾਦੇ, ਵਲਵਲੇ, ਕਾਮਨਾ ਤੇ ਕਰਮ ਦੇ ਅਤੇ ਅਨੁਭਵ ਰਾਹੀਂ ਚੇਤਨਾ ਦੇ ਬਸ ਇਸੇ ਅਰਥਪੂਰਣ ਵਿਕਾਸ ਲਈ ਹੀ ਹੈ,–ਜਿਹੜਾ ਅਖ਼ੀਰ ਪਰਮ ਰੱਬੀ ਸ੍ਵੈ-ਖੋਜ ਤੇ ਜਾ ਅਪੜਦਾ ਹੈ,–ਕਿ ਮਨੁੱਖ ਨੇ, ਮਾਨਸ ਸੱਤਾ ਨੇ, ਮਾਦੀ ਦੇਹ ਵਿਚ ਪ੍ਰਵੇਸ਼ ਕੀਤਾ ਹੈ। ਹੋਰ ਸਭ ਕੁਝ ਜਾਂ ਤਾਂ ਸਹਾਇਕ ਤੇ ਅਧੀਨ ਹੈ ਜਾਂ ਇਤਫ਼ਾਕੀਆ ਤੇ ਨਿਰਅਰਥਕ; ਬਸ ਉਸੇ ਚੀਜ਼ ਦਾ ਮੁਲ ਹੈ ਜੋ ਉਸ ਦੀ ਪ੍ਰਕ੍ਰਿਤੀ ਦੇ ਵਿਕਾਸ ਅਤੇ ਇਸ ਆਪੇ ਤੇ ਆਤਮਾ ਦੀ ਬ੍ਰਿਧੀ, ਜਾਂ ਸਗੋਂ, ਅਗਾਂਹ-ਵਧੂ ਖਿੜਾ ਤੇ ਖੋਜ ਵਿਚ ਸਹਾਰਾ ਤੇ ਸਹਾਇਤਾ ਦਿੰਦੀ ਹੈ। ਸਾਡੇ ਯੋਗ ਲਈ ਜੋ ਨਿਸ਼ਾਨਾ ਉਲੀਕਿਆ ਗਿਆ ਹੈ ਉਹ ਇੱਥੇ ਸਾਡੇ ਵਜੂਦ ਦੇ ਬਸ ਇਸ ਪਰਮ ਆਸ਼ੇ

ਨੂੰ ਅੱਡੀ ਲਾਉਣ ਤੋਂ ਘੱਟ ਕੁਝ ਨਹੀਂ। ਇਸ ਦਾ ਅਮਲ ਕੁਦਰਤ ਦੇ ਵਿਕਾਸ ਰਾਹੀਂ ਹੋਣ ਵਾਲੀ ਹੌਲੀ ਤੇ ਘੜਮੱਸ ਬ੍ਰਿਧੀ ਦੇ ਢਿੱਲੇ ਤਰੀਕੇ ਨੂੰ ਪਿਛਾਂਹ ਛੱਡ ਜਾਂਦਾ ਹੈ। ਕਾਰਨ ਕੁਦਰਤੀ ਵਿਕਾਸ ਵੱਧ ਤੋਂ ਵੱਧ ਇਕ ਐਸੀ ਅਨਿਸ਼ਚਤ ਬ੍ਰਿਧੀ ਹੈ ਜਿਹੜੀ ਅੱਧ-ਪਚੱਧੀ ਆਲੇ-ਦੁਆਲੇ ਦੇ ਦਬਾਓ, ਅੱਧ-ਪਚੱਧੀ ਹਨ੍ਹੇਰੇ ਵਿਚ ਹੱਥ ਮਾਰ ਰਹੀ ਵਿਦਿਆ ਤੇ ਕੁ-ਦੀਪਤ ਆਸ਼ਈ ਉੱਦਮ ਦੁਆਰਾ ਕੱਜੀ ਹੋਈ ਹੈ, ਅਤੇ ਖ਼ੁਦ ਇਹ ਉੱਦਮ ਅਨੇਕ ਵੱਡੀਆਂ ਵੱਡੀਆਂ ਭੁੱਲਾਂ ਤੇ ਪਤਨਾਂ ਤੇ ਮੁੜ-ਪਤਨਾਂ ਨਾਲ ਭਰਪੂਰ ਮੌਕਿਆਂ ਦੀ ਅੱਧ-ਸੁਜਾਖੀ ਤੇ ਅੱਧ-ਆਮੁਹਾਰੀ ਵਰਤੋਂ ਤੋਂ ਸਵਾ ਕੁਝ ਨਹੀਂ ਹੁੰਦਾ; ਇਸ ਦਾ ਢੇਰ ਹਿੱਸਾ ਵਿਖੋਟੀ ਹਾਦਸਿਆਂ ਤੇ ਵਾਕਿਆਂ ਤੇ ਉਲਟ-ਫੇਰਾਂ ਦਾ ਹੀ ਬਣਿਆ ਹੋਇਆ ਹੁੰਦਾ ਹੈ—ਜੇ ਕਰ ਉਨ੍ਹਾਂ ਦੇ ਪਿੱਛੇ ਇਕ ਪੋਸ਼ੀਦਾ ਰੱਬੀ ਦਖ਼ਲ ਤੇ ਅਗਵਾਈ ਕੱਜੀ ਰਹਿੰਦੀ ਹੈ। ਯੋਗ ਵਿਚ ਅਸੀਂ ਇਸ ਘੜਮੱਸ ਟੇਢੀ ਕੇਕੜ-ਚਾਲ ਨੂੰ ਛੇਤੀ, ਚੇਤਨ ਤੇ ਸ੍ਵੈ-ਸੂਚਕ ਵਿਕਾਸ ਦੁਆਰਾ ਪ੍ਰਤੀ-ਸਥਾਪਤ ਕਰ ਦਿੰਦੇ ਹਾਂ ਜਿਹੜਾ ਇੰਜ ਵਿਓਂਤਿਆ ਗਿਆ ਹੈ ਕਿ, ਜਿੰਨਾ ਵੀ ਹੋ ਸਕੇ, ਉਹ ਸਾਨੂੰ ਸਿੱਧੀ ਲੀਹੇ ਸਾਡੇ ਟੀਚੇ ਵਲ ਲੈ ਜਾਏ। ਇਕ ਤਰ੍ਹਾਂ ਤਾਂ ਉੱਨਤੀ ਵਿਚ ਜਿਹੜੀ ਅਨੰਤ ਹੋ ਸਕਦੀ ਹੈ ਇਹ ਕਹਿਣਾ ਕਿ ਸਾਡਾ ਫ਼ਲਾਂ ਟੀਚਾ ਹੈ ਇਕ ਭੁਲ ਹੋਵੇਗਾ। ਫਿਰ ਵੀ ਅਸੀਂ ਇਕ ਐਸੇ ਨੇੜੇਤੇੜੀ ਟੀਚੇ ਬਾਰੇ ਚਿਤਵ ਸਕਦੇ ਹਾਂ, ਆਪਣੀ ਮੌਜੂਦਾ ਪ੍ਰਾਪਤੀ ਤੋਂ ਪਰੇ ਦੇ ਇਕ ਐਸੇ ਦੁਰਾਡੇ ਮਕਸਦ ਬਾਰੇ, ਮਨੁੱਖੀ ਆਤਮਾ ਜਿਸ ਦੀ ਤਮੰਨਾ ਕਰ ਸਕਦੀ ਹੈ। ਉਸ ਅੱਗੇ ਇਕ ਨਵੇਂ ਜਨਮ ਦੀ ਸੰਭਾਵਨਾ ਪਈ ਹੈ; ਹੋਂਦ ਦੀ ਉਚੇਰੀ ਤੇ ਵਧੇਰੇ ਵਸੀਹ ਪੱਧਰ ਤੇ ਚੜ੍ਹਾ ਵੀ ਹੋ ਸਕਦਾ ਹੈ ਅਤੇ ਵਿਅਕਤੀ ਦੇ ਵੱਖੋ ਵਖਰੇ ਅੰਗਾਂ ਦਾ ਰੂਪਾਂਤਰ ਕਰਨ ਲਈ ਉਸ ਪੱਧਰ ਦਾ ਉਤਾਰ ਵੀ। ਇਕ ਐਸੀ ਵਡੇਰੀ ਤੇ ਲੋਅ-ਭਰੀ ਚੇਤਨਾ ਦੀ ਪ੍ਰਾਪਤੀ ਨਿਸ਼ਚੇ ਹੀ ਸੰਭਵ ਹੈ ਜੋ ਵਿਅਕਤੀ ਨੂੰ ਸੁਤੰਤਰ ਤੇ ਇਕ ਭਰਪੂਰ ਸ਼ਕਤੀ ਬਣਾ ਦੇਵੇ, ਅਤੇ ਜੇ ਉਹ ਵਿਅਕਤੀ ਦੀਆਂ ਵਲਗਣਾਂ ਨੂੰ ਟੱਪ ਜਾਏ ਤਾਂ ਉਹ ਇਕ ਦੈਵੀ ਮਨੁੱਖਤਾ ਜਾਂ ਇਕ ਨਵੀਂ, ਇਕ ਅਤੀਮਾਨਸਕ ਅਤੇ ਏਸੇ ਕਰਕੇ ਇਕ ਪਰਮ ਮਨੁੱਖੀ ਜਾਤੀ ਵੀ ਪੈਦਾ ਕਰ ਸਕਦੀ ਹੈ। ਏਸੇ ਨਵ ਜਨਮ ਨੂੰ ਅਸੀਂ ਆਪਣਾ ਨਿਸ਼ਾਨਾ ਬਣਾਉਂਦੇ ਹਾਂ: ਦੈਵੀ ਚੇਤਨਾ ਵਿਚ ਵਿਕਾਸ—ਸਾਡੇ ਯੋਗ ਦਾ ਬਸ ਇਹੋ ਅਰਥ ਹੈ, ਦਿੱਵਤਾਈ ਵਿਚ ਪੂਰਣ ਵਟਾਂਦਰਾ, ਆਤਮਾ ਦਾ ਹੀ ਨਹੀਂ ਬਲਕਿ ਆਪਣੀ ਪ੍ਰਕ੍ਰਿਤੀ ਦੇ ਸਭ ਹਿੱਸਿਆਂ ਦਾ। ਯੋਗ ਕੋਈ ਖ਼ਿਆਲਾਂ ਦੀ ਚੀਜ਼ ਨਹੀਂ ਬਲਕਿ ਅੰਤਰੀ ਅਧਿਆਤਮਕ ਅਨੁਭਵ ਦੀ ਹੈ। ਨਿਰਾ-ਪੁਰਾ ਕਿਨ੍ਹਾਂ ਉਚੇਰੇ ਧਾਰਮਕ ਜਾਂ ਅਧਿਆਤਮਕ ਵਿਚਾਰਾਂ ਵਿਚ ਰੁਝਾਨ ਰੱਖਣ ਨਾਲ ਕੋਈ ਅਨੁਭੂਤੀ ਨਹੀਂ ਹੋਇਆ ਕਰਦੀ। ਯੋਗ ਦਾ ਮਤਲਬ ਹੈ ਚੇਤਨਾ ਦੀ ਤਬਦੀਲੀ; ਕੇਵਲ ਮਾਨਸਕ ਸਰਗਰਮੀ ਹੀ ਚੇਤਨਾ ਦੀ ਤਬਦੀਲੀ ਨਹੀਂ ਲਿਆ ਸਕਦੀ, ਇਸ ਨਾਲ ਕੇਵਲ ਮਨ ਹੀ ਬਦਲਿਆ ਜਾ ਸਕਦਾ ਹੈ।

---

# ਯੋਗ ਕਿਉਂ ਤੇ ਕਿਵੇਂ

(ਸ੍ਰੀ ਮਾਂ)

ਤੁਸੀਂ ਯੋਗ ਕਿਸ ਲਈ ਚਾਹੁੰਦੇ ਹੋ? ਸ਼ਕਤੀ ਹਾਸਲ ਕਰਨ ਲਈ? ਸ਼ਾਨਤੀ ਤੇ ਸਥਿਰਤਾ ਹਾਸਲ ਕਰਨ ਲਈ? ਮਨੁੱਖ ਜਾਤੀ ਦੀ ਸੇਵਾ ਲਈ?

ਇਨ੍ਹਾਂ ਵਿਚੋਂ ਕੋਈ ਵੀ ਕਾਰਨ ਇਹ ਦੱਸਣ ਲਈ ਕਾਫ਼ੀ ਨਹੀਂ ਕਿ ਤੁਸੀਂ ਯੋਗ-ਮਾਰਗ ਲਈ ਹੋ। ਜਿਸ ਪ੍ਰਸ਼ਨ ਦਾ ਉੱਤਰ ਤੁਹਾਨੂੰ ਦੇਣਾ ਹੈ ਉਹ ਹੈ ਕਿ ਕਿਆ ਤੁਸੀਂ ਯੋਗ ਵਾਹਿਗੁਰੂ ਲਈ ਚਾਹੁੰਦੇ ਹੋ? ਕੀ ਵਾਹਿਗੁਰੂ ਹੀ ਤੁਹਾਡੀ ਜ਼ਿੰਦਗੀ ਦੀ ਪਰਮ ਸੱਚਾਈ ਹੈ? ਇੱਥੋਂ ਤਕ ਕਿ ਉਸ ਤੋਂ ਸਵਾ ਬਸ ਤੁਹਾਡੇ ਲਈ ਹੋਰ ਕੋਈ ਚਾਰਾ ਹੀ ਨਹੀਂ। ਕੀ ਤੁਸੀਂ ਇਹ ਮਹਿਸੂਸ ਕਰਦੇ ਹੋ ਕਿ ਤੁਹਾਡੀ ਜ਼ਿੰਦਗੀ ਦੀ ਹੋਂਦ ਦਾ ਕਾਰਨ ਹੀ ਬਸ ਵਾਹਿਗੁਰੂ ਹੈ ਅਤੇ ਉਸ ਤੋਂ ਛੁੱਟ ਤੁਹਾਡੀ ਜ਼ਿੰਦਗੀ ਦਾ ਕੋਈ ਅਰਥ ਹੀ ਨਹੀਂ ਰਹਿ ਜਾਂਦਾ। ਜੇਕਰ ਇੰਜ ਹੈ ਤਦੋਂ ਹੀ ਇਹ ਕਿਹਾ ਜਾ ਸਕਦਾ ਹੈ ਕਿ ਯੋਗ ਲਈ ਤੁਹਾਡੇ ਅੰਦਰ ਪੁਕਾਰ ਹੈ।

ਸਭ ਤੋਂ ਪਹਿਲਾਂ ਜੋ ਚੀਜ਼ ਜ਼ਰੂਰੀ ਹੈ ਉਹ ਹੈ ਵਾਹਿਗੁਰੂ ਲਈ ਅਭੀਪਸਾ।

ਦੂਜੀ ਚੀਜ਼ ਜੋ ਤੁਹਾਨੂੰ ਕਰਨੀ ਹੈ, ਉਹ ਹੈ ਇਸ ਅਭੀਪਸਾ ਨੂੰ ਬਣਾਈ ਰਖਣਾ, ਉਸ ਨੂੰ ਸਦਾ ਸਦੀਵੀ ਚੌਕਸ, ਸੁਚੇਤ ਤੇ ਭਖਦੇ ਰਖਣਾ। ਅੰਤ ਇਸ ਲਈ ਜਿਸ ਚੀਜ਼ ਦੀ ਲੋੜ ਹੈ ਉਹ ਹੈ – ਇਕਾਗਰਤਾ – ਵਾਹਿਗੁਰੂ ਉੱਤੇ ਇਕਾਗਰਤਾ ਤਾਂ ਜੋ ਤੁਸੀਂ ਆਪਣੇ ਆਪ ਨੂੰ ਉਸ ਦੇ ਭਾਣੇ ਤੇ ਮੁੱਦੇ ਪ੍ਰਤੀ ਸਰਬੰਗੀ ਤੇ ਪੂਰੇ ਤੌਰ ਤੇ ਅਰਪਣ ਕਰ ਸਕੋ।

ਹਿਰਦੇ ਵਿਚ ਇਕਾਗਰਤਾ ਕਰੋ, ਉਸ ਦੇ ਅੰਦਰ ਦਾਖ਼ਿਲ ਹੋ ਜਾਓ, ਅੰਦਰ ਚਲੇ ਜਾਓ, ਡੂੰਘੇ ਤੇ ਦੂਰ, ਇੰਨੀ ਦੂਰ ਜਿੰਨੀਕੁ ਦੂਰ ਤੁਸੀਂ ਜਾ ਸਕਦੇ ਹੋ। ਆਪਣੀ ਸੁਰਤ ਦੀਆਂ ਸਭ ਤਾਰਾਂ ਨੂੰ ਜੋ ਇੱਧਰ ਉੱਧਰ ਬਿਖਰੀਆਂ ਹੋਈਆਂ ਹਨ, ਇਕੱਠਾ ਕਰੋ, ਉਨ੍ਹਾਂ ਨੂੰ ਸਮੇਟ ਕੇ ਆਪਣੇ ਅੰਦਰ ਟੁੱਭੀ ਮਾਰੋ ਅਤੇ ਤਹਿ ਵਿਚ ਜਾ ਕੇ ਬੈਠ ਜਾਓ।

ਉੱਥੇ, ਹਿਰਦੇ ਦੀ ਡੂੰਘੀ ਸ਼ਾਨਤੀ ਵਿਚ ਇਕ ਅੱਗ ਭਖ ਰਹੀ ਹੈ। ਇਹ ਹੈ ਤੁਹਾਡੇ ਅੰਦਰ ਵਸਣ ਵਾਲੇ ਵਾਹਿਗੁਰੂ ਦਾ ਅੰਸ, ਤੁਹਾਡੀ ਸੱਚੀ ਹੋਂਦ। ਉਸ ਦੀ ਆਵਾਜ਼ ਸੁਣੋ, ਉਸ ਦਾ ਹੁਕਮ ਮੰਨੋ।

ਇਕਾਗਰਤ ਲਈ ਹੋਰ ਹੋਰ ਕੇਂਦਰ ਵੀ ਹਨ; ਮਿਸਾਲ ਵਜੋਂ, ਇਕ ਹੈ ਸਿਰ ਦੇ ਉੱਤੇ ਅਤੇ ਦੂਜਾ ਭਰਵੱਟਿਆਂ ਦੇ ਵਿਚਕਾਰ। ਇਨ੍ਹਾਂ ਵਿਚੋਂ ਹਰੇਕ ਦਾ ਆਪਣਾ ਪਰਭਾਵ ਤੇ ਆਪਣਾ ਹੀ ਉਚੇਚਾ ਲਾਭ ਹੈ। ਪ੍ਰੰਤੂ ਕੇਂਦਰੀ ਸੱਤਾ ਦੀ ਥਾਂ ਹਿਰਦੇ ਵਿਚ ਹੈ ਅਤੇ ਉੱਥੋਂ ਹੀ ਸਭ

ਕੇਂਦਰੀ ਲਹਿਰਾਂ ਉਪਜਦੀਆਂ ਹਨ, ਉੱਥੋਂ ਹੀ ਨਿਕਲਦੀ ਹੈ ਰੂਪਾਂਤਰ ਲਈ ਸਭ ਗਤੀ-ਸ਼ੀਲਤਾ ਤੇ ਗਤਕੀ ਹੁੱਜ ਅਤੇ ਸਿੱਧੀ ਲਈ ਸ਼ਕਤੀ।

ਆਪਣੇ ਆਪ ਨੂੰ ਯੋਗ ਲਈ ਤਿਆਰ ਕਰਨ ਲਈ ਜੋ ਚੀਜ਼ ਕਰਨੀ ਹੈ, ਉਹ ਹੈ – ਸਭ ਤੋਂ ਪਹਿਲੋਂ, ਸੁਚੇਤ ਹੋਣਾ। ਅਸੀਂ ਆਪਣੀ ਹੋਂਦ ਦੇ ਕੇਵਲ ਇਕ ਤੁੱਛ ਹਿੱਸੇ ਬਾਰੇ ਹੀ ਸੁਚੇਤ ਹਾਂ, ਉਸ ਦੇ ਵਧੀਕ ਹਿੱਸੇ ਬਾਰੇ ਅਸੀਂ ਅਚੇਤ ਹੀ ਹਾਂ। ਇਹੋ ਅਚੇਤਨਾ ਹੈ ਜੋ ਸਾਨੂੰ ਆਪਣੀ ਅਣਸਾਧੀ ਪ੍ਰਕਿਰਤੀ ਨਾਲ ਥੱਲੇ ਬੰਨ੍ਹੀ ਰਖਦੀ ਹੈ ਅਤੇ ਉਸ ਦੀ ਤਬਦੀਲੀ ਤੇ ਰੂਪਾਂਤਰ ਵਿਚ ਰੁਕਾਵਟ ਪਾਉਂਦੀ ਹੈ। ਇਹ ਅਚੇਤਨਾ ਦਾ ਹੀ ਬੂਹਾ ਹੈ ਜਿਸ ਰਾਹੀਂ ਅਦੈਵੀ ਸ਼ਕਤੀਆਂ ਸਾਡੇ ਅੰਦਰ ਘੁਸ ਆਉਂਦੀਆਂ ਹਨ ਤੇ ਸਾਨੂੰ ਆਪਣਾ ਗ਼ੁਲਾਮ ਬਣਾ ਲੈਂਦੀਆਂ ਹਨ। ਤੁਹਾਨੂੰ ਆਪਣੇ ਆਪ ਬਾਰੇ ਚੇਤਨ ਹੋਣਾ ਹੋਵੇਗਾ, ਆਪਣੀ ਪ੍ਰਕਿਰਤੀ ਤੇ ਆਪਣੀਆਂ ਹਰਕਤਾਂ ਬਾਰੇ ਸੁਚੇਤ ਹੋਣਾ ਹੋਵੇਗਾ, ਤੁਹਾਨੂੰ ਇਹ ਜਾਣਨਾ ਹੋਵੇਗਾ ਕਿ ਤੁਸੀਂ ਚੀਜ਼ਾਂ ਨੂੰ ਕਿਉਂ ਤੇ ਕਿੰਜ ਕਰਦੇ ਹੋ, ਕਿਉਂ ਤੇ ਕਿੰਜ ਮਹਿਸੂਸਦੇ ਤੇ ਸੋਚਦੇ ਹੋ; ਤੁਹਾਨੂੰ ਆਪਣੇ ਇਰਾਦਿਆਂ ਤੇ ਆਪਣੇ ਵੇਗਾਂ ਅਤੇ ਉਨ੍ਹਾਂ ਸ਼ਕਤੀਆਂ ਨੂੰ ਸਮਝਣਾ-ਬੁਝਣਾ ਹੋਵੇਗਾ ਜੋ ਤੁਹਾਡੇ ਜੀਵਨ ਨੂੰ ਗਤੀ ਦਿੰਦੀਆਂ ਹਨ – ਅਸਲ ਵਿਚ ਤੁਹਾਨੂੰ, ਜਿਵੇਂ ਕਿ, ਆਪਣੀ ਹੋਂਦ ਦੀ ਸਾਰੀ ਮਸ਼ੀਨਰੀ ਦੇ ਇਕ ਇਕ ਪੁਰਜ਼ੇ ਨੂੰ ਵੱਖ ਵੱਖ ਕਰ ਕੇ ਜਾਣਨਾ ਹੋਵੇਗ। ਇਕ ਵੇਰ ਤੁਸੀਂ ਇਸ ਬਾਰੇ ਸੁਚੇਤ ਹੋ ਜਾਓ ਤਾਂ ਇਸ ਦਾ ਮਤਲਬ ਹੋਵੇਗਾ ਕਿ ਤੁਸੀਂ ਚੀਜ਼ਾਂ ਨੂੰ ਪਛਾਣ ਤੇ ਪਰਖ ਸਕਦੇ ਹੋ, ਇਹ ਵੇਖ ਸਕਦੇ ਹੋ ਕਿਹੜੀਆਂ ਸ਼ਕਤੀਆਂ ਤੁਹਾਨੂੰ ਥੱਲੇ ਖਿੱਚਦੀਆਂ ਹਨ ਅਤੇ ਕਿਹੜੀਆਂ ਅਗਾਂਹ ਵਧਣ ਵਿਚ ਸਹਾਇਤਾ ਦਿੰਦੀਆਂ ਹਨ। ਅੰਤ ਜਦੋਂ ਤੁਸੀਂ ਸਹੀ ਨੂੰ ਗ਼ਲਤ ਤੋਂ, ਸੱਚ ਨੂੰ ਝੂਠ ਤੋਂ, ਦਿੱਵ ਨੂੰ ਅਦਿੱਵ ਤੋਂ ਵੱਖ ਕਰਨਾ ਜਾਣ ਜਾਵੋਗੇ ਤਾਂ ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਆਪਣੇ ਇਸ ਗਿਆਨ ਉੱਤੇ ਪੂਰੀ ਦਰਿੜ੍ਹਤਾ ਨਾਲ ਅਮਲ ਕਰੋ: ਅਰਥਾਤ ਪੂਰੇ ਇਰਾਦੇ ਨਾਲ ਇਕ ਦਾ ਤਿਆਗ ਕਰੋ ਤੇ ਦੂਜੇ ਨੂੰ ਕਬੂਲ ਕਰੋ। ਕਦਮ ਕਦਮ ਉੱਤੇ ਦੁਵੰਦ ਤੁਹਾਡੇ ਅੱਗੇ ਆ ਖੜੇ ਹੋਣਗੇ ਅਤੇ ਹਰ ਕਦਮ ਤੇ ਤੁਹਾਨੂੰ ਚੋਣ ਕਰਨੀ ਹੋਵੇਗੀ। ਤੁਹਾਨੂੰ ਧੀਰ, ਦਰਿੜ੍ਹ ਤੇ ਚੌਕੰਨਾ ਰਹਿਣਾ ਹੋਵੇਗਾ – ਸਿੱਧ ਪੁਰਖਾਂ ਦੀ ਭਾਸ਼ਾ ਵਿਚ 'ਜਾਗਦੇ' ਰਹਿਣਾ ਹੋਵੇਗਾ ਅਤੇ ਦੈਵੀ ਦੇ ਮੁਕਾਬਲੇ ਤੋਂ ਹਰ ਕੁਝ ਅਦੈਵੀ ਨੂੰ ਕਿਸੀ ਕਿਸਮ ਦਾ ਮੌਕਾ ਦੇਣ ਤੋਂ ਇਨਕਾਰ ਕਰਦੇ ਰਹਿਣਾ ਹੋਵੇਗਾ।

ਇਹ ਯੋਗ ਮਨੁੱਖ ਜਾਤੀ ਲਈ ਨਹੀਂ, ਇਹ ਵਾਹਿਗੁਰੂ ਲਈ ਹੈ। ਸਾਡੇ ਯੋਗ ਦਾ ਉੱਦੇਸ਼ ਮਨੁੱਖ ਜਾਤੀ ਦਾ ਭਲਾ ਕਰਨਾ ਨਹੀਂ ਬਲਕਿ ਵਾਹਿਗੁਰੂ ਦਾ ਪਰਗਾਟ ਕਰਨਾ ਹੈ। ਅਸੀਂ ਇੱਥੇ ਹਾਂ ਤਾਕਿ ਅਸੀਂ ਵਾਹਿਗੁਰੂ ਦੇ ਭਾਣੇ ਨੂੰ ਅਮਲਾਈਏ, ਸਗੋਂ ਇਹ ਕਹਿਣਾ ਹੋਰ ਵੀ ਸਹੀ ਹੋਵੇਗਾ ਕਿ ਅਸੀਂ ਵਾਹਿਗੁਰੂ ਦੇ ਭਾਣੇ ਦੁਆਰਾ ਅਮਲਾਏ ਜਾਵੀਏ, ਜਿਸ ਤੋਂ ਪਰਮ ਪੁਰਖ ਨੂੰ ਧਰਤੀ ਉੱਤੇ ਵਧ ਤੋਂ ਵਧ ਮੂਰਤੀਮਾਨ ਕਰਨ ਤੇ ਉਸ ਦੇ ਰਾਜ ਨੂੰ ਅਸਥਾਪਨ

ਲਈ ਅਸੀਂ ਉਸ ਭਾਣੇ ਦੇ ਵਸੀਲੇ ਬਣ ਸਕੀਏ। ਮਨੁੱਖ-ਜਾਤੀ ਦਾ ਜੋ ਹਿੱਸਾ ਵਾਹਿਗੁਰੂ ਦੀ ਪੁਕਾਰ ਦਾ ਉੱਤਰ ਦੇਵੇਗਾ, ਕੇਵਲ ਉਹੋ ਉਸ ਦੇ ਕ੍ਰਿਪਾ-ਪ੍ਰਸ਼ਾਦ ਨੂੰ ਗ੍ਰਹਿਣ ਕਰ ਸਕੇਗਾ।

ਪਰਤੱਖ ਰੂਪ ਵਿਚ ਨਾ ਸਹੀ, ਘੱਟੋ ਘਟ ਅਪਰਤੱਖ ਰੂਪ ਵਿਚ ਹੀ, ਮਜਮੂਈ ਤੌਰ ਤੇ ਮਨੁੱਖ ਜਾਤੀ ਨੂੰ ਇਸ ਯੋਗ ਦਾ ਲਾਭ ਹੋਵੇਗਾ ਕਿ ਨਹੀਂ, ਇਹ ਮਨੁੱਖ ਜਾਤੀ ਦੀ ਆਪਣੀ ਹਾਲਤ ਉੱਤੇ ਨਿਰਭਰ ਕਰੇਗਾ। ਜੇ ਕਰ ਵਰਤਮਾਨ ਹਾਲਤਾਂ ਤੋਂ ਅੰਦਾਜ਼ਾ ਲਗਾਉਣਾ ਹੋਵੇ, ਤਾਂ ਕੋਈ ਵਧੇਰੇ ਉਮੀਦ ਨਜ਼ਰ ਨਹੀਂ ਆਉਂਦੀ। ਮਨੁੱਖ ਜਾਤੀ ਦੇ ਪ੍ਰਤੀਨਿਧ ਔਸਤ ਮਨੁੱਖ ਦਾ ਅੱਜ ਕੀ ਰਵੱਈਆ ਹੈ? ਕਿਆ ਉਹ ਖ਼ਾਲਸ ਰੱਬੀ ਅੰਸ਼ ਨੂੰ ਧਾਰਣ ਕਰਨ ਵਾਲੀ ਕਿਸੀ ਵੀ ਚੀਜ਼ ਦੇ ਵਿਰੁੱਧ ਕਰੋਧ ਤੇ ਬਗ਼ਾਵਤ ਵਿਚ ਨਹੀਂ ਉਠ ਖੜਾ ਹੁੰਦਾ? ਕਿਆ ਉਹ ਇਹ ਮਹਿਸੂਸ ਨਹੀਂ ਕਰਦਾ ਕਿ ਉਸ ਲਈ ਵਾਹਿਗੁਰੂ ਦਾ ਅਰਥ ਹੈ ਉਸ ਦੁਆਰਾ ਪਾਲੀ ਪੋਸੀ ਮਲਕੀਅਤ ਦੀ ਬਰਬਾਦੀ? ਕਿਆ ਉਹ ਵਾਹਿਗੁਰੂ ਦੇ ਹਰ ਇਰਾਦੇ ਤੇ ਭਾਣੇ ਨੂੰ ਉੱਕਾ-ਪੁੱਕਾ ਇਨਕਾਰਦਾ ਹੋਇਆ ਹਰ ਵੇਲੇ ਚੀਕ ਪੁਕਾਰ ਨਹੀਂ ਕਰ ਰਿਹਾ? ਜੇ ਮਨੁੱਖ ਜਾਤੀ ਵਾਹਿਗੁਰੂ ਦੀ ਆਮਦ ਤੋਂ ਕੋਈ ਲਾਭ ਉਠਾਉਣ ਦੀ ਆਸ ਰਖਣਾ ਚਾਹੁੰਦੀ ਹੈ ਤਾਂ ਉਸ ਨੂੰ ਬਹੁਤ ਬਦਲਨਾ ਹੋਵੇਗਾ।

---

# ਨਿੱਕੀ ਜਿਹੀ ਪੁਕਾਰ!

ਮਾਤਾ ਜੀ, ਮਾਤਾ ਜੀ, ਮੇਰੀ ਨਿੱਕੀ ਜਿਹੀ ਇਕ ਪੁਕਾਰ।
ਬਿਨਾ ਤੇਰੇ ਇਹ ਜੀਵਨ ਨਾਹੀਂ, ਹੋਵੇ ਮਾਰੋ ਮਾਰ।
ਇਕ ਬਾਰੀ ਦਰਸ਼ ਦਿਖਾ ਦੇ, ਸਾਡਾ ਤਪਦਾ ਕਲੇਜੜਾ ਠਾਰ।
ਕਠਿਨ ਰਾਸਤਾ ਦੂਰ ਹੈ ਮੰਜ਼ਿਲ, ਹੈ ਖੰਡੇ ਦੀ ਧਾਰ।
ਤਨ, ਮਨ, ਪ੍ਰਾਣ ਕਰੂੰ ਸਭ ਅਰਪਣ, ਇਹ ਜੀਵਨ ਦਾ ਸਾਰ।
ਸ਼ਕਤੀ ਬਖ਼ਸ਼ੋ, ਸ਼ਾਨਤੀ ਬਖ਼ਸ਼ੋ, ਨਾਲੇ ਪ੍ਰੇਮ ਪਿਆਰ।
ਆਪਣੇ ਚਰਣਾਂ ਦੇ ਨਾਲ ਲਗਾ ਲਓ, ਕਿਰਪਾ ਕਰੋ ਅਪਾਰ।
ਦੁਨੀਆ ਦੇ ਸਭ ਦੁਖ ਹਰਨ ਨੂੰ ਧਰਿਆ ਰੂਪ ਸਾਕਾਰ।
ਬੇਸ਼ਕ ਇਹ ਜਗ ਭੁੱਲ ਜਾਏ ਸਾਨੂੰ, ਪਰ ਤੁਸਾਂ ਨਾ ਦੇਣਾ ਵਿਸਾਰ।

—ਯੋਗੇਂਦਰ

# ਪੁਕਾਰ ਤੇ ਯੋਗਤਾ

(ਸ੍ਰੀ ਅਰਵਿੰਦ)

ਪ੍ਰਸ਼ਨ – ਯੋਗ ਵਿਚ ਪੈਰ ਪਾਉਣ ਤੋਂ ਪਹਿਲੋਂ ਕੋਈ ਕੀਕਣ ਜਾਣ ਸਕਦਾ ਹੈ ਕਿ ਉਹ ਰੂਹਾਨੀ ਜ਼ਿੰਦਗੀ ਦੇ ਯੋਗ ਹੈ ਜਾਂ ਨਹੀਂ ?

ਉੱਤਰ – ਯੋਗ ਮਾਰਗ ਵਿਚ ਪੈਰ ਪਾਉਣ ਤੋਂ ਪਹਿਲੋਂ ਕੋਈ ਕਿਸ ਤਰ੍ਹਾਂ ਜਾਣ ਸਕਦਾ ਹੈ ? ਉਸ ਨੂੰ ਤਾਂ ਸਿਰਫ਼ ਇਹੋ ਪਤਾ ਲਗ ਸਕਦਾ ਹੈ ਕਿ ਉਸ ਅੰਦਰ ਅਭੀਪਸਾ (ਤਮੰਨਾ) ਹੈ ਜਾਂ ਨਹੀਂ, ਉਸ ਨੂੰ ਪੁਕਾਰ ਹੈ ਜਾਂ ਨਹੀਂ।

ਪ੍ਰਸ਼ਨ – ਤੁਸਾਂ ਕਿਹਾ ਹੈ ਕਿ ਯੋਗ ਮਾਰਗ ਵਿਚ ਦਾਖ਼ਲ ਹੋਣ ਤੋਂ ਪਹਿਲੋਂ "ਜਿਸ ਚੀਜ਼ ਨੂੰ ਜਾਣਨ ਦੀ ਲੋੜ ਹੈ ਉਹ ਇਹ ਹੈ ਕਿ ਕਿਆ ਵਿਅਕਤੀ ਦੀ ਰੂਹ ਹਰਕਤ ਵਿਚ ਆਈ ਹੈ ਜਾਂ ਨਹੀਂ।" ਪਰ ਪੰਧ ਵਿਚ ਦਾਖ਼ਲ ਹੋਣ ਤੋਂ ਪਹਿਲੋਂ ਇਹ ਸਾਫ਼ ਤੌਰ ਤੇ ਕੀਕਣ ਜਾਣਿਆ ਜਾ ਸਕਦਾ ਹੈ?

ਉੱਤਰ – ਇਸ ਦਾ ਤਅਲਕ ਅਨੁਭਵ ਕਰਨ ਨਾਲ ਹੈ। ਇੱਥੇ "ਕੀਕਣ ਜਾਣਿਆ ਜਾ ਸਕਦਾ ਹੈ" ਵਾਲਾ ਕੋਈ ਸਵਾਲ ਪੈਦਾ ਨਹੀਂ ਹੁੰਦਾ। ਜਾਂ ਤਾਂ ਤੁਸੀਂ ਜਾਣਦੇ ਹੋ ਜਾਂ ਨਹੀਂ ਜਾਣਦੇ, ਮਹਿਸੂਸ ਕਰਦੇ ਹੋ ਜਾਂ ਨਹੀਂ ਕਰਦੇ। ਜਦੋਂ ਤੁਸੀਂ ਖ਼ੁਸ਼ ਹੁੰਦੇ ਹੋ, ਗੁੱਸੇ ਜਾਂ ਗ਼ਮਗੀਨ ਜਾਂ ਉਦਾਸ ਹੁੰਦੇ ਹੋ ਤਾਂ ਤੁਸੀਂ ਇਹ ਕਦੇ ਨਹੀਂ ਪੁਛਦੇ ਕਿ ਇਹ ਕਿਸ ਤਰ੍ਹਾਂ ਜਾਣਿਆ ਜਾ ਸਕਦਾ ਹੈ–ਤੁਸੀਂ ਤੱਤ ਫੱਟ ਜਾਣ ਜਾਂਦੇ ਹੋ।

ਪ੍ਰਸ਼ਨ – ਕੋਈ ਇਹ ਕੀਕਣ ਜਾਣ ਸਕਦਾ ਹੈ ਕਿ ਉਸ ਵਿਚ ਅਧਿਆਤਮਕ ਸੰਭਾਵਨਾ ਹੈ ਜਾਂ ਨਹੀਂ ?

ਉੱਤਰ – ਕੋਈ ਵੀ ਨਹੀਂ ਜਾਣਦਾ। ਜਦੋਂ ਆਦਮੀ ਨੂੰ ਆਤਮਾ ਉਕਸਾਉਂਦੀ ਹੈ, ਉਹ ਵਾਹਿਗੁਰੂ ਵਲ ਪਰਤ ਪੈਂਦਾ ਹੈ, ਅਤੇ ਬਸ।

ਪ੍ਰਸ਼ਨ – ਕਿਰਪਾ ਕਰਕੇ ਦਸਣਾ ਕਿ ਅਧਿਆਤਮਕ ਪ੍ਰਾਪਤੀ ਦੀ ਮੇਰੇ ਅੰਦਰ ਕੋਈ ਸੰਭਾਵਨਾ ਹੈ ਜਾਂ ਨਹੀਂ।

ਉੱਤਰ – ਇਹੋ ਜੇਹੇ ਸਵਾਲ ਪੁਛਣਾ ਵਕਤ ਜ਼ਾਇਆ ਕਰਨਾ ਹੈ। ਇਕ ਬਾਰ ਤੁਸੀਂ ਰੂਹਾਨੀ

ਰਸਤੇ ਤੇ ਪੈ ਗਏ ਹੋ ਤਾਂ ਜੋ ਚੀਜ਼ ਜ਼ਰੂਰੀ ਹੈ ਉਹ ਹੈ ਨਿਰਾ-ਪੁਰਾ ਮਾਂ ਦੀ ਸ਼ਕਤੀ ਤੇ ਭਰੋਸਾ ਰਖਣਾ, ਨਾ ਕਿ ਆਪਣੀ ਹੀ ਸੰਭਾਵਨਾ ਉੱਤੇ ਨਿਰਭਰ ਕਰਦੇ ਜਾਣਾ।

ਪ੍ਰਸ਼ਨ – ਕਿਆ ਇਹ ਸੁਭਾਵਕ ਗਲ ਨਹੀਂ ਕਿ ਜੋ ਲੋਕ ਆਪਣੀ ਪ੍ਰਕ੍ਰਿਤੀ ਤੇ ਉਸ ਦੀਆਂ ਸੰਭਾਵਨਾਵਾਂ ਬਾਰੇ ਪੂਰੇ ਪੂਰੇ ਗਿਆਨ ਤੋਂ ਬਿਨਾ ਹੀ ਯੋਗ-ਪੰਧ ਵਿਚ ਪ੍ਰਵੇਸ਼ ਕਰਦੇ ਹਨ, ਉਹ ਮੁਸ਼ਕਲਾਂ ਵਿਚ ਫਸ ਜਾਂਦੇ ਹਨ ?
ਉੱਤਰ – ਪੂਰੇ ਪੂਰੇ ਗਿਆਨ ਜਾਂ ਕਿਸੀ ਵੀ ਗਿਆਨ ਨਾਲ ਯੋਗ ਵਿਚ ਕੌਣ ਪ੍ਰਵੇਸ਼ ਕਰਦਾ ਹੈ? ਸਭੇ ਅਗਿਆਨੀ ਹਨ, ਗਿਆਨ ਉਨ੍ਹਾਂ ਨੂੰ ਯੋਗ ਤੋਂ ਹੀ ਆਉਂਦਾ ਹੈ।

ਪ੍ਰਸ਼ਨ – ਕਈ ਵੇਰ ਇੰਜ ਹੁੰਦਾ ਹੈ ਕਿ ਆਦਮੀ ਅਭੀਪਸਾ ਤੇ ਪੁਕਾਰ ਮਹਿਸੂਸਦਾ ਹੈ ਤੇ ਯੋਗ ਪੰਧ ਇਖ਼ਤਿਆਰ ਕਰ ਲੈਂਦਾ ਹੈ ਪਰ ਮਗਰੋਂ ਉਹ ਯੋਗ ਛੱਡ ਦਿੰਦਾ ਹੈ। ਇਸ ਦਾ ਕਿਆ ਸਬਬ ਹੈ? ਕਿਆ ਇਸ ਦਾ ਸਬਬ ਇਹ ਨਹੀਂ ਕਿ ਯੋਗ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਉਹ ਆਪਣੀ ਪ੍ਰਕਿਰਤੀ ਦੀ ਸੰਭਾਵਨਾ ਦਾ ਅੰਦਾਜ਼ਾ ਨਹੀਂ ਸੀ ਲਗਾ ਸਕਿਆ?
ਉੱਤਰ – ਇਸ ਦਾ ਸਬਬ ਹੈ ਕਿ ਉਸ ਦੀ ਅਭੀਪਸਾ ਮੱਠੀ ਪੈ ਗਈ ਹੈ ਜਾਂ ਉਹ ਪੁਕਾਰ ਦੀ ਪਰਵਾਹ ਨਹੀਂ ਕਰਦਾ। ਇੱਥੇ ਅੰਦਾਜ਼ੇ ਦਾ ਸਵਾਲ ਨਹੀਂ। ਮੈਂ ਕਹਿ ਚੁਕਾ ਹਾਂ ਕਿ ਕੋਈ ਵੀ ਜਾਣ ਨਹੀਂ ਸਕਦਾ ਜਾਂ ਪਹਿਲੋਂ ਹੀ ਅੰਦਾਜ਼ਾ ਨਹੀਂ ਲਗਾ ਸਕਦਾ।

ਪ੍ਰਸ਼ਨ – ਕਈ ਲੋਕ ਕਹਿੰਦੇ ਹਨ ਕਿ ਜਦੋਂ ਤਕ ਸਾਰੀ ਦੀ ਸਾਰੀ ਪ੍ਰਕਿਰਤੀ ਸ਼ੁੱਧ ਨਹੀਂ ਹੋ ਜਾਂਦੀ ਯੋਗ ਦਾ ਹਕੀਕੀ ਅਰੰਭ ਨਹੀਂ ਹੋ ਸਕਦਾ। ਕਿਆ ਇਹ ਠੀਕ ਹੈ?
ਉੱਤਰ – ਇਹ ਕਹਿਣਾ ਬਿਲਕੁਲ ਬੇਹੂਦਾ ਹੈ।

ਪ੍ਰਸ਼ਨ – ਕਿਆ ਇਹ ਠੀਕ ਹੈ ਕਿ ਮਾਂ ਸਿਰਫ਼ ਉਸੇ ਨੂੰ ਕਬੂਲਦੀ ਹੈ ਜਿਸ ਨੂੰ ਸਾਧਨਾ ਵਿਚ ਕੁਝ ਨਾ ਕੁਝ ਅਨੁਭਵ ਜਾਂ ਅਨੁਭੂਤੀਆਂ ਹੋਣ, ਪਰ ਜਿਸ ਨੂੰ ਇਸ ਤਰ੍ਹਾਂ ਦੇ ਅਨੁਭਵ ਨਾ ਹੋਣ ਤੇ ਜੋ ਸਾਧਾਰਨ ਚੇਤਨਾ ਵਿਚ ਰਹਿੰਦਾ ਹੋਏ, ਉਸ ਨੂੰ ਉਹ ਨਹੀਂ ਕਬੂਲਦੀ?
ਉੱਤਰ – ਮਾਂ ਉਸ ਨੂੰ ਕਿਉਂ ਨਾ ਕਬੂਲੇ? "ਕਬੂਲਣ ਤੋਂ ਤੁਹਾਡੀ ਕੀ ਮੁਰਾਦ ਹੈ?

ਪ੍ਰਸ਼ਨ – ਜੇ ਕੋਈ ਸਾਧਕ ਆਪਣੀ ਪ੍ਰਕਿਰਤੀ ਦੀਆਂ ਔਕੜਾਂ ਦੇ ਸਬਬ ਆਪਣੇ ਆਪ ਨੂੰ ਮਾਂ ਵਲ ਪੂਰੀ ਤਰ੍ਹਾਂ ਨਾ ਖੋਲ੍ਹ ਸਕੇ ਤਾਂ ਕਿਆ ਮਾਂ ਉਸ ਨੂੰ ਨਹੀਂ ਕਬੂਲੇਗੀ?
ਉੱਤਰ – ਇਹ ਸਵਾਲ ਬਿਲਕੁਲ ਬੇਮਹਿਨੀ ਹੈ। ਇਥੇ ਜੋ ਲੋਕ ਵੀ ਯੋਗ ਕਰਦੇ ਹਨ,

ਮਾਂ ਨੇ ਉਨ੍ਹਾਂ ਨੂੰ ਕਬੂਲਿਆ ਹੋਇਆ ਹੈ – ਕਿਉਂਕਿ ਕਬੂਲਨ ਤੋਂ 'ਮੁਰਾਦ' ਹੈ 'ਯੋਗ ਵਿਚ ਪ੍ਰਵੇਸ਼ ਕਰਵਾਉਣਾ, ਉਨ੍ਹਾਂ ਨੂੰ ਸ਼ਿਸ਼ ਮੰਨ ਲੈਣਾ'। ਪਰ ਯੋਗ ਵਿਚ ਤਰੱਕੀ ਤੇ ਯੋਗ-ਸਿੱਧੀ ਸਾਧਕ ਦੇ ਸ੍ਵੈ-ਖੋਲ੍ਹ ਉੱਤੇ ਨਿਰਭਰ ਕਰਦੀ ਹੈ।

ਪ੍ਰਸ਼ਨ – ਜਦੋਂ ਕਿਸੇ ਸਾਧਕ ਨੂੰ ਬਾਰ ਬਾਰ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਏ ਤੇ ਆਪਣੀ ਨਿਮਨ ਪ੍ਰਕਿਰਤੀ ਨੂੰ ਖਦੇੜ ਨਾ ਸਕੇ ਤਾਂ ਆਪਣਾ ਭਰੋਸਾ ਬਣਾਏ ਰਖਣ ਤੇ ਪੰਧ ਉੱਤੇ ਡਟੇ ਰਹਿਣ ਲਈ ਉਸ ਨੂੰ ਕੇਹੜੀ ਚੀਜ਼ ਮਦਦ ਦੇ ਸਕਦੀ ਹੈ?

ਉੱਤਰ – ਨਿਮਨ ਪ੍ਰਕਿਰਤੀ ਨੂੰ ਪੂਰੇ ਤੌਰ ਤੇ ਕੌਣ ਖਦੇੜ ਸਕਦਾ ਹੈ? ਸਾਧਕ ਤਾਂ ਸਿਰਫ਼ ਇੰਨਾ ਹੀ ਕਰ ਸਕਦਾ ਹੈ ਕਿ ਅਭੀਪਸਾ ਕਰੇ ਤੇ ਨੀਵੀਆਂ ਬਿਰਤੀਆਂ ਨੂੰ ਤਿਆਗੇ ਅਤੇ ਬਾਕੀ ਲਈ ਵਾਹਿਗੁਰੂ ਨੂੰ ਪੁਕਾਰ ਕਰੇ।

ਪ੍ਰਸ਼ਨ – ਗੀਤਾ ਵਿਚ ਲਿਖਿਆ ਹੈ ਕਿ ਹਜ਼ਾਰਾਂ ਵਿਚੋਂ ਸਿਰਫ਼ ਇਣੇ ਗਿਣੇ ਲੋਕ ਹੀ ਵਾਹਿਗੁਰੂ ਨੂੰ ਖੋਜਦੇ ਹਨ ਅਤੇ ਇਨ੍ਹਾਂ ਲੋਕਾਂ ਵਿਚੋਂ ਵੀ ਸਿਰਫ਼ ਇਕ ਜਾਂ ਦੋ ਉਸ ਤਕ ਅਪੜ ਸਕਦੇ ਹਨ। ਕਿਆ ਇਹ ਠੀਕ ਹੈ?

ਉੱਤਰ – ਜੇ ਕੋਈ ਆਪਣੇ ਹੀ ਜ਼ੋਰ ਤੇ ਚਲੇ ਤਾਂ ਬਹੁਤ ਥੋੜੇ ਲੋਕ ਯੋਗ ਕਰ ਸਕਦੇ ਹਨ– ਪਰ ਵਾਹਿਗੁਰੂ ਉੱਤੇ ਭਰੋਸਾ ਰਖਣ ਤੇ ਉਸ ਦੀ ਕਿਰਪਾ ਨਾਲ, ਇਹ ਸੰਭਵ ਹੋ ਜਾਂਦ ਹੈ।

ਪ੍ਰਸ਼ਨ – ਸਾਧਕ ਦਾ ਅੰਤਮ ਨਿਸ਼ਾਨਾ ਕੀ ਹੋਣਾ ਚਾਹੀਦਾ ਹੈ? ਕਿਆ ਅੰਤਮ ਨਿਸ਼ਾਨਾ ਯੋਗੀ ਬਣਨਾ ਨਹੀਂ ਹੋਣਾ ਚਾਹੀਦਾ?

ਉੱਤਰ – ਅੰਤਮ ਨਿਸ਼ਾਨਾ ਵਾਹਿਗੁਰੂ ਨਾਲ ਪੂਰਨ ਮਿਲਾਪ ਹੈ। ਜਦੋਂ ਕੋਈ ਵਾਹਿਗੁਰੂ ਨਾਲ ਕਿਸੀ ਤਰ੍ਹਾਂ ਦਾ ਅਟੁੱਟ ਮਿਲਾਪ ਸਥਾਪਤ ਕਰ ਲੈਂਦਾ ਹੈ ਤਾਂ ਉਸ ਨੂੰ ਯੋਗੀ ਕਿਹਾ ਜਾ ਸਕਦਾ ਹੈ ਪਰ ਮਿਲਾਪ ਨੂੰ ਮੁਕੰਮਲ ਬਨਾਉਣਾ ਹੀ ਹੋਵੇਗਾ। ਕਈ ਯੋਗੀ ਹਨ ਜਿਨ੍ਹਾਂ ਦਾ ਮਿਲਾਪ ਕੇਵਲ ਰੂਹਾਨੀ ਮੰਡਲ ਤੇ ਹੀ ਹੈ, ਕਈ ਮਨ ਤੇ ਹਿਰਦੇ ਵਿਚ ਮਿਲੇ ਹੋਏ ਹਨ ਅਤੇ ਦੂਜੇ ਪਰਾਣ ਵਿਚ ਵੀ ਮਿਲੇ ਹੋਏ ਹਨ। ਇਸ ਯੋਗ ਵਿਚ ਸਾਡਾ ਮਕਸਦ ਭੌਤਕ ਚੇਤਨਾ ਤੇ ਅਤੀਮਾਨਸਕ ਪੱਧਰ ਤੇ ਵੀ ਮਿਲਾਪ ਕਰਨਾ ਹੈ।

---

ਜੇ ਅਸੀਂ ਪੁਰਾਣੀਆਂ ਭੁੱਲਾਂ ਨਵੇਂ ਚੋਲੇ ਵਿਚ ਦੁਹਰਾਉਂਦੇ ਰਹੀਏ ਤਾਂ ਅਸਲ ਵਿਚ ਕੋਈ ਵੀ ਲਾਭ ਨਹੀਂ ਹੋ ਸਕਦਾ।

–ਸ੍ਰੀ ਅਰਵਿੰਦ

# ਸਾਧਨਾ ਦਾ ਰਾਜ਼

(ਸ੍ਰੀ ਅਰਵਿੰਦ)

ਭਗਵਤ ਪ੍ਰੇਮ, ਮਨੁੱਖੀ ਪ੍ਰੇਮ ਤੋਂ ਉਲਟ, ਡੂੰਘਾ ਤੇ ਵਿਸਤ੍ਰਿਤ ਅਤੇ ਸ਼ਾਂਤ ਹੁੰਦਾ ਹੈ; ਉਸ ਦੀ ਚੇਤੰਤਾ ਲਈ ਸਾਧਕ ਨੂੰ ਅਚੰਚਲ ਤੇ ਵਸੀਹ ਬਨਣਾ ਹੋਵੇਗਾ ਅਤੇ ਉਸ ਦਾ ਉੱਤਰ ਦੇਣਾ ਹੋਵੇਗਾ। ਆਪਣੇ ਆਪੇ ਦਾ ਸਮਰਪਣ ਉਸ ਦਾ ਟੀਚਾ ਬਣ ਜਾਣਾ ਚਾਹੀਦਾ ਹੈ ਤਾਂ ਜੋ ਉਹ ਉਸ ਪ੍ਰੇਮ ਦਾ ਇਕ ਭਾਂਡਾ ਤੇ ਯੰਤਰ ਬਣ ਜਾਏ – ਅਤੇ ਇਹ ਭਗਵਤ ਸਿਆਣਪ ਤੇ ਭਗਵਤ ਪ੍ਰੇਮ ਉੱਤੇ ਛੱਡ ਦੇਣਾ ਚਾਹੀਦਾ ਹੈ ਕਿ ਉਹ ਉਸ ਨੂੰ ਲੋੜੀਂਦੀ ਚੀਜ਼ ਨਾਲ ਭਰ ਦੇਵੇ। ਉਸ ਨੂੰ ਆਪਣੇ ਚਿੱਤ ਵਿਚ ਇਹ ਵੀ ਚੰਗੀ ਤਰ੍ਹਾਂ ਬਠਾਲ ਲੈਣਾ ਜ਼ਰੂਰੀ ਹੈ ਕਿ ਉਹ ਇਹ ਹਠ ਨਾ ਕਰੇ ਕਿ ਕਿਸੀ ਖ਼ਾਸ ਸਮੇਂ ਦੇ ਅੰਦਰ ਅੰਦਰ ਉਸ ਨੂੰ ਉਨਤੀ ਕਰਨੀ ਹੀ ਚਾਹੀਦੀ ਹੈ, ਉਸ ਦਾ ਵਿਕਾਸ ਹੋਣਾ ਹੀ ਚਾਹੀਦਾ ਹੈ, ਉਸ ਨੂੰ ਸਿੱਧੀ ਮਿਲਣੀ ਹੀ ਚਾਹੀਦੀ ਹੈ; ਜਿੰਨਾ ਵੀ ਵਕਤ ਲਗੇ ਉਸ ਨੂੰ ਇੰਤਜ਼ਾਰ ਕਰਨ ਤੇ ਇਸਤਕਲਾਲ ਰਖਣ ਲਈ ਤਿਆਰ ਰਹਿਣਾ ਹੀ ਚਾਹੀਦਾ ਹੈ ਅਤੇ ਆਪਣੀ ਸਮੁੱਚੀ ਜ਼ਿੰਦਗੀ ਨੂੰ ਕੇਵਲ ਇਕੋ ਚੀਜ਼ ਯਾਨੀ ਵਾਹਿਗੁਰੂ ਵਲ ਖੋਲ੍ਹਣ ਤੇ ਉਸ ਦੀ ਲੋ ਵਿਚ ਅਭੀਪਸਾ-ਰੂਪ ਬਣਾ ਦੇਣਾ ਚਾਹੀਦਾ ਹੈ। ਸਾਧਨਾ ਦਾ ਰਹੱਸ ਸ੍ਵੈ-ਦਾਨ ਹੈ, ਮੰਗਣਾ ਤੇ ਲੈਣਾ ਨਹੀਂ। ਜਿੰਨਾ ਹੀ ਕੋਈ ਆਪਣੇ ਆਪ ਨੂੰ ਦੇਵੇਗਾ, ਗ੍ਰਹਣ ਕਰਨ ਦੀ ਉਸ ਦੀ ਉੱਨੀ ਹੀ ਤਾਕਤ ਵਧੇਗੀ। ਪ੍ਰੰਤੂ ਇਸ ਵਾਸਤੇ ਜ਼ਰਾ ਵੀ ਬੇਸਬਰੀ ਜਾਂ ਬਗ਼ਾਵਤ ਨਹੀਂ ਹੋਣੀ ਚਾਹੀਦੀ; ਨਾ ਮਿਲਣ, ਨਾ ਮਦਦ ਕੀਤੇ ਜਾਣ, ਨਾ ਪਿਆਰੇ ਜਾਣ, ਚਲੇ ਜਾਣ, ਜ਼ਿੰਦਗੀ ਜਾਂ ਰੁਹਾਨੀ ਉੱਦਮ ਤਰਕ ਕਰ ਦੇਣ ਦੇ ਸਭ ਤਰ੍ਹਾਂ ਦੇ ਸੁਭਾਵਾਂ ਨੂੰ ਤਿਆਗ ਦੇਣਾ ਹੋਵੇਗਾ।

---

ਆਪਣੇ ਬਾਹਰੀ ਹਾਲਾਤ ਤੋਂ ਪਿਛਾਂਹ ਹਟਣ ਦੀ ਕੋਸ਼ਸ਼ ਕਰੋ ਕਿਉਂਕਿ ਇਹੋ ਹਾਲਾਤ ਹਨ ਜਿਹੜੇ ਇਨ੍ਹਾਂ ਚੀਜ਼ਾਂ ਦੁਆਰਾ ਵਿਚਲਤ ਹੋ ਸਕਦੇ ਹਨ ਅਤੇ ਸ਼ਾਨਤੀ ਨੂੰ ਆਪਣੇ ਅੰਦਰ ਢੂੰਡੋ ਜਿਹੜੀ ਹਮੇਸ਼ਾ ਅਛੂਤੀ ਰਹਿੰਦੀ ਹੈ।

–ਸ੍ਰੀ ਮਾਂ

# ਨੇੜੇ ਆਵੇਗਾ ਸਭ

ਉੱਤੇ ਬਰਾਜਮਨ ਇਕ ਰੱਬੀ ਦਖ਼ਲ।
ਜੀਉਂਦੇ, ਇਕ ਮੁਰਦਾ ਗਰਦਸ਼ੀ ਜਗਤ ਵਿਚ,
ਛੱਡੇ ਹੋਏ ਅਸਹਿ ਕੰਮ ਲਈ, ਨਿਰਬਲ,
ਅਸੀਂ ਔਸਰੀ ਜ਼ਮੀਂ ਤੇ ਨਹੀਂ ਘੁਮੀਂਦੇ;
ਕਿਸਮਤ ਦੇ ਘੜਮੱਸੀ ਜੰਜਾਲ ਵਿਚੋਂ,
ਮੌਤ ਤੇ ਪਤਨ ਦੀ ਤੁਰਸ਼ੀ ਵਿਚੋਂ,
ਬਰ-ਸਰੇ-ਕਾਰ ਸਾਡੀਆਂ ਜਿੰਦਾਂ ਤੇ ਬੇਪਨਾਹ ਹੱਥ–
ਸਾਡੇ ਨੇੜੇ, ਅਨੰਤ ਜਿਸਮਾਂ ਤੇ ਜਨਮਾਂ ਵਿਚ;
ਉਸ ਦੀ ਮਜ਼ਬੂਤ ਮੁੱਠ ਵਿਚ ਹੈ ਸਾਡੇ ਲਈ
ਸੁਰੱਖਤ ਅਨਿਵਾਰਜ ਇਕ ਪਰਮ ਫਲ,
ਕੋਈ ਹੁਕਮ ਸਕੇ ਨਾ ਓਹਨੂੰ ਲਜਾ, ਹੋਣੀ ਓਹਨੂੰ ਪਲਟ,
ਮਨੁੱਖੀ ਦਿਲ ਦੇ ਮੌਤ ਹੀਏ ਤੇ ਜਾਨ ਦੁੱਖ ਦੇ ਬਦਲ,
ਕਿਰਤੀ ਰੂਹਾਂ ਲਈ ਇਕ ਰੱਬੀ ਕੌਲ–
ਚੇਤਨ ਅਮਰਤਾ ਦਾ ਤਾਜ ।
ਉਹ ਖ਼ਾਲਕ ਹੈ ਤੇ ਜਗਤ ਮਾਲਕ ਵੀ ਹੈ:
ਸਾਡੀਆਂ ਭੁੱਲਾਂ ਉਸ ਦੀਆਂ ਟਾਪਾਂ ਹਨ;
ਕੰਮ ਕਰੀਂਦਾ ਉਹ ਜੀਵਨੀ ਕਰੂਰ ਦੌਰਾਂ ਅਸਾਡਿਆਂ'ਚ,
ਘਾਲ ਤੇ ਸੰਗਰਾਮ ਦੇ ਘੁਟਵੇਂ ਸਾਹ ਵਿਚੋਂ,
ਪਾਪਾਂ ਪੀੜਾਂ ਤੇ ਹੰਝੂ ਅਸਾਡਿਆ ਚੋਂ,
ਸਾਡੀ ਜਹਾਲਤ ਟਪੀਂਦਾ ਉਸ ਦਾ ਗਿਆਨ;
ਅਸੀਂ ਧਰੀਏ ਕੋਈ ਸੂਰਤ ਕੋਈ ਰੂਪ,
ਹੋਣ ਕੇਹੇ ਵੀ ਪ੍ਰਚੰਡ ਰੋਗ ਤੇ ਵਰਤਦੇ ਭਾਗ,
ਭਾਵੇਂ ਭਟਕੀਏ ਥਾਂ ਥਾਂ ਮੁਸੀਬਤ'ਚ, ਅੰਨ੍ਹੇ,
ਪ੍ਰਬਲ ਅਗਵਾਈ ਖਿੱਚ ਰਹੀ ਹੈ ਟੀਚੇ ਵਲ।
ਏਸ ਮਹਾਨ ਖੰਡੀ ਦੁਨੀਆ ਦੀ ਸੇਵਾ ਜੁ ਕੀਤੀ ਹੈ,
ਰੱਬੀ ਅਨੰਦ ਤੇ ਏਕਤਾ ਸਾਡੇ ਜਮਾਂਦਰੂ ਹੱਕ ਹਨ।
ਨਿਸ਼ਚਿਤ ਹਨ ਅਗਿਆਤ ਦੇ ਪਤਰੇ ਵਿਚ
ਜਨਮ ਉੱਤਮ ਦੀ ਬਰਸੀ ਤੇ ਦਿਨ:
ਸਾਡੀ ਰੂਹ ਦੀ ਚੌਸਰੀ ਯਾਤਰਾ ਦੇ ਫਲ-ਰੂਪ,
ਨੇੜੇ ਆਵੇਗਾ ਸਭ, ਹੁਣ ਨਹੀਂ ਜਾਂ ਦੂਰ।

(ਸ੍ਰੀ ਅਰਵਿੰਦ ਦੇ ਮਹਾਂਕਾਵਜ 'ਸਾਵਿਤਰੀ' ਵਿਚੋਂ ਸ੍ਰੀ ਹਰ ਕ੍ਰਿਸ਼ਨ ਸਿੰਘ ਦੁਆਰਾ ਉਲਥਾ)

# ਪੂਰਨ ਯੋਗ ਦੇ ਆਸ਼ੇ

(ਸ੍ਰੀ ਅਰਵਿੰਦ)

## ਭਗਵਤ ਪ੍ਰਕ੍ਰਿਤੀ ਨੂੰ ਹੇਠਾਂ ਉਤਾਰਨਾ

ਜਿਸ ਯੋਗ ਦੀ ਅਸੀਂ ਸਾਧਨਾ ਕਰਦੇ ਹਾਂ ਉਹ ਸਾਡੇ ਆਪਣੇ ਲਈ ਹੀ ਨਹੀਂ ਬਲਕਿ ਉਹ ਵਾਹਿਗੁਰੂ ਲਈ ਹੈ; ਇਸ ਦਾ ਟੀਚਾ ਵਾਹਿਗੁਰੂ ਦੇ ਭਾਣੇ ਨੂੰ ਦੁਨੀਆ ਵਿਚ ਅਮਲਾਉਣਾ ਹੈ, ਇਕ ਅਧਿਆਤਮਿਕ ਰੂਪਾਂਤਰ ਸਿੱਧ ਕਰਨਾ ਹੈ ਅਤੇ ਮਾਨਸਕ, ਪ੍ਰਾਣਕ ਤੇ ਭੌਤਕ ਪ੍ਰਕ੍ਰਿਤੀ ਤੇ ਮਨੁੱਖ ਜਾਤੀ ਦੇ ਜੀਵਨ ਵਿਚ ਭਗਵਤ ਪ੍ਰਕ੍ਰਤੀ ਤੇ ਭਗਵਤ ਜੀਵਨ ਨੂੰ ਹੇਠਾਂ ਉਤਾਰਨਾ ਹੈ। ਇਸ ਦਾ ਉਦੇਸ਼ ਨਿਜੀ ਮੁਕਤੀ ਨਹੀਂ,—ਜੇਕਰ ਮੁਕਤੀ ਯੋਗ ਦੀ ਇਕ ਜ਼ਰੂਰੀ ਸ਼ਰਤ ਹੈ,—ਪ੍ਰੰਤੂ ਉੱਦੇਸ਼ ਹੈ ਮਨੁੱਖੀ ਹੋਂਦ ਦੀ ਖ਼ਲਾਸੀ ਤੇ ਉਸ ਦਾ ਰੂਪਾਂਤਰ। ਟੀਚਾ ਨਿਜੀ ਅਨੰਦ ਨਹੀਂ ਬਲਕਿ ਉਹ ਹੈ ਭਗਵਤ ਅਨੰਦ ਨੂੰ—ਈਸਾ ਦੀ ਸ੍ਵਰਗੀ ਹਕੂਮਤ ਨੂੰ, ਆਪਣੇ ਸੱਤਯੁਗ ਨੂੰ—ਹੇਠਾਂ ਧਰਤੀ ਉੱਪਰ ਉਤਾਰ ਲਿਆਉਣਾ।

## ਰੱਬੀ ਬਿਜਲੀ ਦੇ ਬਿਜਲ-ਯੰਤਰ ਬਣਨਾ

ਸਾਡੇ ਲਈ ਜੋ ਮਕਸਦ ਉਲੀਕਿਆ ਗਿਆ ਹੈ ਉਹ ਇਨ੍ਹਾਂ ਚੀਜ਼ਾਂ ਬਾਰੇ ਸੋਚਣਾ-ਵਿਚਾਰਨਾ ਤੇ ਅੰਦਾਜ਼ੇ ਲਗਾਉਣਾ ਨਹੀਂ, ਬਲਕਿ ਉਨ੍ਹਾਂ ਦਾ ਅਨੁਭਵ ਕਰਨਾ ਹੈ। ਸਾਨੂੰ ਜੋ ਪੁਕਾਰ ਆਈ ਹੈ ਉਹ ਹੈ ਵਾਹਿਗੁਰੂ ਦੇ ਰੂਪ ਵਿਚ ਵਿਕਸਣਾ, ਉਸ ਵਿਚ ਤੇ ਉਸ ਨਾਲ ਵਸਣਾ ਅਤੇ ਉਸ ਦੇ ਅਨੰਦ ਤੇ ਤਾਕਤ ਦੇ ਪਰਨਾਲੇ ਤੇ ਉਸ ਦੇ ਕੰਮਾਂ ਦੇ ਯੰਤਰ ਬਣਨਾ। ਜੋ ਕੁਝ ਵੀ ਅਸ਼ੁਭ ਹੈ ਉਸ ਤੋਂ ਪਵਿੱਤਰ ਹੋ ਕੇ, ਵਾਹਿਗੁਰੂ ਦੀ ਛੋਹ ਦੁਆਰਾ ਆਪਣੀ ਆਤਮਾ ਵਿਚ ਰੂਪਾਂਤ੍ਰਿਤ ਹੋ ਕੇ ਸਾਨੂੰ ਰੱਬੀ ਬਿਜਲੀ ਦੇ ਬਿਜਲ-ਯੰਤਰ ਵਾਂਗ ਦੁਨੀਆ ਵਿਚ ਕਾਰਜ ਕਰਨਾ ਹੈ ਅਤੇ ਉਸ ਰੱਬੀ ਬਿਜਲੀ ਦੀਆਂ ਲਹਿਰਾਂ ਨੂੰ ਥਰਥਰਾਉਂਦੇ ਤੇ ਵਿਕੀਰਦੇ ਹੋਏ ਮਨੁੱਖ ਜਾਤੀ ਦੇ ਧੁਰ ਅੰਦਰ ਤਕ ਖੰਡਾਰ ਦੇਣਾ ਹੈ ਤਾਂ ਜੋ ਸਾਡੇ ਵਿੱਚੋਂ ਕੋਈ ਇਕ ਜਿੱਥੇ-ਕਿਤੇ ਵੀ ਖੜਾ ਹੋਏ, ਉਸ ਦੇ ਦੁਆਲੇ ਦੇ ਸੈਂਕੜੋਂ ਵਿਅਕਤੀ ਵਾਹਿਗੁਰੂ ਨਾਲ, ਉਸ ਦੀ ਲੋਅ ਤੇ ਸ਼ਕਤੀ ਤੇ ਅਨੰਦ ਨਾਲ ਭਰਪੂਰ ਹੋ ਜਾਉਣ। ਧਰਮ-ਦੁਆਰੇ, ਧਰਮ-ਸੰਘ, ਧਰਮ-ਉਪਦੇਸ਼ ਤੇ ਫਲਸਫੇ ਮਨੁੱਖ ਜਾਤੀ ਨੂੰ ਬਚਾਉਣ ਵਿਚ ਨਾਕਾਮ ਰਹੇ ਹਨ, ਕਾਰਨ ਉਹ ਦਿਮਾਗ਼ੀ ਨਿਸ਼ਚਿਆਂ, ਸਿੱਧਾਂਤਾਂ, ਰਸਮਾਂ-ਰਿਵਾਜਾਂ ਤੇ ਅਦਾਰਿਆਂ ਵਿਚ ਹੀ ਰੁੱਝੇ ਰਹੇ ਹਨ, ਆਚਾਰ ਸ਼ੁੱਧੀ ਤੇ ਦਰਸ਼ਨ ਵਿਚ ਹੀ ਪਰਵਿਰਤ ਰਹੇ ਹਨ,— ਜਿਵੇਂ ਕਿ ਇਹ ਚੀਜ਼ਾਂ ਮਨੁੱਖ ਜਾਤੀ ਨੂੰ ਬਚਾ ਸਕਦੀਆਂ ਹਨ,—ਅਤੇ ਜੋ ਚੀਜ਼ ਲੋੜੀਂਦੀ ਹੈ ਯਾਨੀ ਆਤਮਾ ਦੀ ਮੁਕਤੀ ਤੇ

ਸ਼ੁੱਧੀ, ਉਸ ਵੱਲੋਂ ਉਹ ਲਾਪਰਵਾਹ ਰਹੇ ਹਨ। ਸਾਨੂੰ ਮੁੜ ਉਸੀ ਚੀਜ਼ ਵਲ ਪਰਤਣਾ ਹੋਵੇਗਾ, ਮਨੁਖ ਜਾਤੀ ਨੂੰ ਪਵਿੱਤਰ ਤੇ ਪੂਰਣ ਬਣਾਉਣ ਲਈ ਈਸਾ ਦੀ ਸਿਖਿਆ ਨੂੰ ਅਪਣਾਉਣਾ ਹੋਵੇਗਾ, ਵਾਹਿਗੁਰੂ ਪ੍ਰਤੀ ਪੂਰਣ ਅਧੀਨਗੀ, ਪੂਰਣ ਸ੍ਵੈ-ਸਮਰਪਣ ਤੇ ਉਸ ਦੀ ਪੂਰਣ ਖ਼ਿਦਮਤ ਬਾਰੇ ਮੁਹੰਮਦ ਦੀ ਸਿਖਿਆ, ਮਨੁੱਖ ਵਿਚ ਵਾਹਿਗੁਰੂ ਦੇ ਪੂਰਣ ਪ੍ਰੇਮ ਤੇ ਅਨੰਦ ਵਿਖੇ ਚੈਤਨਜ ਦੀ ਸਿਖਿਆ, ਸਭ ਧਰਮਾਂ ਦੀ ਏਕਤਾ ਤੇ ਮਨੁੱਖ ਅੰਦਰ ਵਾਹਿਗੁਰੂ ਦੀ ਦਿੱਵਤਾਈ ਬਾਰੇ ਰਾਮਕ੍ਰਿਸ਼ਨ ਦੀ ਸਿਖਿਆ ਨੂੰ ਮੁੜ ਤੋਂ ਗ੍ਰਹਣ ਕਰਨਾ ਹੋਵੇਗਾ ਅਤੇ ਇਨ੍ਹਾਂ ਸਭ ਨਦੀ-ਨਾਲਿਆਂ ਨੂੰ ਇਕ ਵੱਡੇ ਦਰਿਆ, ਇਕ ਪਵਿੱਤਰ ਤੇ ਮੁਕਤੀਦਾਇਣੀ ਗੰਗਾ ਵਿਚ ਇਕੱਠਾ ਕਰਕੇ, ਜੀਉਂਦੇ-ਜੀ-ਮੁਰਦਾ ਮਾਦਾ-ਪ੍ਰਸਤ ਮਨੁੱਖ ਜਾਤੀ ਉੱਤੇ ਇੰਜ ਬਰਸਾ ਦੇਣਾ ਹੋਵੇਗਾ ਜਿਵੇਂ ਭਗੀਰਥ ਨੇ ਗੰਗਾ ਨੂੰ ਧਰਤੀ ਉੱਤੇ ਉਤਾਰਿਆ ਸੀ ਤੇ ਉਸ ਥੀਂ ਆਪਣੇ ਪਿਤਰਾਂ ਦੇ ਫੁਲ ਰੁੜ੍ਹਾਏ ਸਨ – ਤਾਂ ਜੋ ਮਨੁੱਖ ਜਾਤੀ ਵਿਚ ਆਤਮਾ ਫਿਰ ਤੋਂ ਜਾਗ ਉਠੇ ਅਤੇ ਥੋੜੇ ਬਹੁਤ ਚਿਰ ਲਈ ਮੁੜ ਸਤਯੁਗ ਇਸ ਧਰਤੀ ਤੇ ਪਰਤ ਆਏ। ਲੀਲਾ ਤੇ ਯੋਗ ਦਾ ਬਸ ਇਹੋ ਮਨੋਰਥ ਨਹੀਂ; ਜਿਸ ਮਕਸਦ ਲਈ ਅਵਤਾਰ ਧਰਤੀ ਉਪਰ ਆਉਂਦੇ ਹਨ, ਉਹ ਹੈ ਮਨੁੱਖ ਨੂੰ ਬਾਰ ਬਾਰ ਉਤਾਂਹ ਚੁਕਣਾ, ਉਸ ਵਿਚ ਉੱਚੀ ਤੇ ਹੋਰ ਉੱਚੀ ਮਨੁਖਤਾ ਨੂੰ ਉਸਾਰਨਾ, ਵਡੇਰੀ ਤੇ ਹੋਰ ਵਡੇਰੀ ਮਨੁਖਤਾ ਨੂੰ ਵਿਕਸਾਉਣਾ ਅਤੇ ਜਦੋਂ ਤਕ ਸਾਡੀ ਘਾਲ ਤੋੜ ਤਕ ਨਾ ਪਹੁੰਚ ਜਾਏ, ਜਦੋਂ ਤਕ ਸਾਡਾ ਕੰਮ ਪੂਰਾ ਨਾ ਹੋ ਜਾਏ ਅਤੇ ਸੱਚਦਾਨੰਦ ਸਭ ਵਿਚ ਇੱਥੇ ਵੀ, ਇਸ ਮਾਦੀ ਬ੍ਰਹਿਮੰਡ ਵਿਚ ਵੀ, ਪੂਰੇ ਤੌਰ ਤੇ ਪ੍ਰਗਟ ਨਾ ਹੋ ਜਾਏ, ਉਦੋਂ ਤਕ ਸ੍ਵਰਗ ਨੂੰ ਹੋਰ ਤੋਂ ਹੋਰ ਅਤੇ ਬਾਰ ਬਾਰ ਧਰਤੀ ਉੱਤੇ ਉਤਾਰਨਾ। ਜੋ ਮਨੁੱਖ ਆਪਣੀ ਜਾਂ ਇਨੇ-ਗਿਣੇ ਮਨੁੱਖਾਂ ਦੀ ਮੁਕਤੀ ਲਈ ਉੱਦਮ ਕਰਦਾ ਹੈ ਉਸ ਦਾ ਕੰਮ, ਭਾਵੇਂ ਉਹ ਉਸ ਵਿਚ ਸਫਲਾ ਰਹੇ, ਹੇਚ ਹੈ, ਪ੍ਰੰਤੂ ਉਸ ਦਾ ਜੋ ਕੇਵਲ ਆਤਮਾ ਦੀ ਸ਼ਾਨਤੀ, ਅਨੰਦ, ਪਵਿੱਤਰਤਾ ਤੇ ਪੂਰਣਤਾ ਨੂੰ ਸੰਪੂਰਣ ਮਨੁੱਖ ਜਾਤੀ ਵਿਚ ਹੀ ਸਥਾਪਤ ਕਰਨ ਲਈ ਜੀਉਂਦਾ ਹੈ, ਭਾਵੇਂ ਉਹ ਅਸਫਲਾ ਹੀ ਕਿਉਂ ਨਾ ਹੋਏ ਜਾਂ ਉਸ ਦੀ ਸਫਲਤਾ ਅੱਧ-ਪਚੱਧੀ ਜਾਂ ਥੋੜ੍ਹੇਕੁ ਸਮੇਂ ਲਈ ਹੀ ਕਿਉਂ ਨਾ ਹੋਏ, ਅਨੰਤ ਗੁਣਾ ਮਹਾਨ ਹੈ।

## ਜ਼ਿੰਦਗੀ ਦੀ ਮੁਕੰਮਲ ਤਬਦੀਲੀ

ਯੋਗ ਦਾ ਮੁੱਦਾ-ਮਕਸਦ ਕੇਵਲ ਵਾਹਿਗੁਰੂ ਦੀ ਪ੍ਰਾਪਤੀ ਨਹੀਂ, ਬਲਕਿ ਆਪਣੀ ਹਾਂਦ ਦਾ ਸਮੁੱਚਾ ਚੜ੍ਹਾਵਾ ਅਤੇ ਅੰਤਰੀ ਤੇ ਬਾਹਰੀ ਜ਼ਿੰਦਗੀ ਦੀ ਮੁਕੰਮਲ ਤਬਦੀਲੀ ਹੈ, ਇੱਥੋਂ ਤਕ ਕਿ ਉਹ ਦੈਵੀ ਚੇਤਨਾ ਨੂੰ ਪ੍ਰਗਟਾਉਣ ਤੇ ਦੈਵੀ ਕਾਰਜ ਦਾ ਅੰਗ ਬਣਨ ਦੇ ਯੋਗ ਹੋ ਜਾਵੇ। ਇਸ ਦਾ ਮਤਲਬ ਇਕ ਅਜੇਹਾ ਅੰਤਰੀ ਜ਼ਬਤ ਸਮਝੋ ਜੋ ਇਖ਼ਲਾਕੀ ਜਾਂ ਸਰੀਰਕ ਤਪੱਸਿਆਵਾਂ ਕੋਲੋਂ ਵਧੇਰੇ ਔਖਾ ਤੇ ਜਿੰਦ-ਸੂਤੂ ਹੈ।

## ਗਤਕੀ ਰੱਬੀ ਸਚਾਈ ਦੀ ਅਨੁਭੂਤੀ

ਯੋਗ ਦਾ ਆਸ਼ਾ ਹੈ ਆਪਣੀ ਚੇਤਨਾ ਨੂੰ ਵਾਹਿਗੁਰੂ ਵਲ ਖੋਲ੍ਹਣਾ, ਵੱਧ ਤੋਂ ਵੱਧ ਅੰਤਰੀ ਚੇਤਨਾ ਵਿਚ ਵਸਣਾ ਤੇ ਉੱਥੋਂ ਬਾਹਰਲੀ ਜ਼ਿੰਦਗੀ ਉੱਤੇ ਕਾਰਜ ਕਰਨਾ, ਅਤੀ-ਅੰਤਰੀ ਅੰਤਰ-ਆਤਨਕ ਸੱਤਾ ਨੂੰ ਅੱਗੇ ਲਿਆਉਣਾ ਤੇ ਅੰਤਰ-ਆਤਮਾ ਦੀ ਮਦਦ ਨਾਲ ਹੋਂਦ ਦਾ ਪਵਿੱਤਰੀਕਰਨ ਤੇ ਪਰਿਵਰਤਨ ਕਰਨਾ ਜਿਸ ਤੋਂ ਉਹ ਰੂਪਾਂਤਰ ਲਈ ਤਿਆਰ ਹੋ ਸਕੇ ਅਤੇ ਰੱਬੀ ਗਿਆਨ, ਭਾਣੇ ਤੇ ਰੱਬੀ ਪ੍ਰੇਮ ਨਾਲ ਏਕਤਾ ਅਸਥਾਪਤ ਕਰ ਸਕੇ। ਦੂਜੇ ਯੋਗਿਕ ਚੇਤਨਾ ਨੂੰ ਵਿਕਾਸਣਾ ਯਾਨੀ ਹੋਂਦ ਨੂੰ ਕੁਲ ਪੱਧਰਾਂ ਤੇ ਵਿਸ਼ਵਮਈ ਬਣਾਉਣਾ, ਵਿਸ਼ਵ ਹੋਂਦ ਤੇ ਵਿਸ਼ਵ ਸ਼ਕਤੀਆਂ ਬਾਰੇ ਉਜਾਗਰ ਹੋਣਾ ਅਤੇ ਅਧੀਮਨ ਤਕ ਕੁਲ ਪੱਧਰਾਂ ਉੱਤੇ ਵਾਹਿਗੁਰੂ ਨਾਲ ਏਕਤਾ ਪ੍ਰਾਪਤ ਕਰਨੀ। ਤੀਜੇ ਅਧੀਮਨ ਤੋਂ ਪਰੇ ਅਤੀਮਨ ਰਾਹੀਂ ਵਾਹਿਗੁਰੂ ਦੀ ਪਰਮ ਅਵਸਥਾ ਨਾਲ ਮਿਲਾਪ ਹਾਸਲ ਕਰਨਾ, ਚੇਤਨਾ ਤੇ ਪ੍ਰਕਿਰਤੀ ਦਾ ਅਤੀਮਾਨਸੀਕਰਨ ਕਰਨਾ ਅਤੇ ਗਤਕੀ ਰੱਬੀ ਸਚਾਈ ਦੀ ਪ੍ਰਾਪਤੀ ਤੇ ਧਰਤ-ਪ੍ਰਕਿਰਤੀ ਵਿਚ ਉਸ ਦੇ ਰੂਪਾਂਤਰ-ਕਾਰੀ ਅਵਤਰਣ ਦੇ ਵਸੀਲੇ ਬਣਨਾ।

## ਯੋਗ ਦਾ ਉੱਦੇਸ਼

ਯੋਗ ਦਾ ਉੱਦੇਸ਼ ਰੱਬੀ ਹਜ਼ੂਰੀ ਤੇ ਚੇਤਨਾ ਵਿਚ ਪ੍ਰਵੇਸ਼ ਕਰਨਾ ਤੇ ਉਨ੍ਹਾਂ ਦੁਆਰਾ ਅਧੀ-ਕ੍ਰਿਤ ਹੋਣਾ, ਕੇਵਲ ਵਾਹਿਗੁਰੂ ਲਈ ਵਾਹਿਗੁਰੂ ਨੂੰ ਪ੍ਰੇਮ ਕਰਨਾ, ਆਪਣੀ ਪ੍ਰਕਿਰਤੀ ਨੂੰ ਵਾਹਿਗੁਰੂ ਦੀ ਪ੍ਰਕਿਰਤੀ ਨਾਲ ਇਕ-ਲੌ ਬਣਾਉਣਾ, ਅਤੇ ਆਪਣੇ ਇਰਾਦੇ, ਆਪਣੇ ਕੰਮਾਂ ਤੇ ਆਪਣੀ ਜ਼ਿੰਦਗੀ ਵਿਚ ਵਾਹਿਗੁਰੂ ਦੇ ਯੰਤਰ ਬਣਨਾ। ਇਸ ਦਾ ਉੱਦੇਸ਼ ਕੋਈ ਵੱਡਾ ਯੋਗੀ ਜਾਂ ਪਰਮ ਮਨੁੱਖ ਬਣਨਾ ਨਹੀਂ (ਜੇ ਕਰ ਇਹ ਚੀਜ਼ਾਂ ਆ ਸਕਦੀਆਂ ਹਨ) ਜਾਂ ਆਪਣੀ ਹਉਮੈਂ ਦੀ ਤਾਕਤ, ਘਮੰਡ ਜਾਂ ਸੁਖ ਲਈ ਵਾਹਿਗੁਰੂ ਉੱਤੇ ਝਪੱਟੀ ਮਾਰਨਾ ਨਹੀਂ। ਇਸ ਦਾ ਉੱਦੇਸ਼ ਮੋਕਸ਼ ਨਹੀਂ, ਜੇਕਰ ਇਸ ਤੋਂ ਮੁਕਤੀ ਆਉਂਦੀ ਹੈ ਅਤੇ ਹੋਰ ਸਭ ਕੁਝ ਵੀ ਆ ਸਕਦਾ ਹੈ, ਪਰ ਇਹ ਚੀਜ਼ਾਂ ਸਾਡਾ ਮਕਸਦ ਨਹੀਂ ਹੋਣੀਆਂ ਚਾਹੀਦੀਆਂ। ਕੇਵਲ ਵਾਹਿ-ਗੁਰੂ ਹੀ ਸਾਡਾ ਮਕਸਦ ਹੈ।

## ਦੂਹਰਾ ਨਿਸ਼ਾਨਾ

ਜਿਸ ਯੋਗ-ਪੰਧ ਦੀ ਅਸੀਂ ਇੱਥੇ ਸਾਧਨਾ ਕਰਦੇ ਹਾਂ, ਉਸ ਦਾ ਨਿਸ਼ਾਨਾ ਦੂਜੇ ਯੋਗ-ਪੰਧਾਂ ਕੋਲੋਂ ਵਖਰਾ ਹੈ,—ਕਾਰਨ ਇਸ ਦਾ ਨਿਸ਼ਾਨਾ ਨਾ ਕੇਵਲ ਸਾਧਾਰਨ ਅਗਿਆਨਮਈ ਜਗਤ-ਚੇਤਨਾ ਤੋਂ ਦੈਵੀ ਚੇਤਨਾ ਵਿਚ ਉਸਰਨਾ ਹੈ ਪ੍ਰੰਤੂ ਉਸ ਦੈਵੀ ਚੇਤਨਾ ਦੀ ਅਤੀਮਾਨ-

ਸਕ ਤਾਕਤ ਨੂੰ ਮਨ, ਪ੍ਰਾਣ ਤੇ ਦੇਹ ਦੀ ਅਗਿਆਨਤਾ ਵਿਚ ਉਤਾਰਨਾ, ਇਨ੍ਹਾਂ ਦਾ ਰੂਪਾਂਤਰ ਕਰਨਾ, ਵਾਹਿਗੁਰੂ ਦਾ ਇੱਥੇ ਪ੍ਰਗਟਾਓ ਕਰਨਾ ਅਤੇ ਮਾਦੇ ਵਿਚ ਦੈਵੀ ਜੀਵਨ ਦੀ ਸ੍ਰਿਸ਼ਟੀ ਕਰਨਾ ਹੈ। ਇਹ ਅਤਿਅੰਤ ਹੀ ਔਖਾ ਟੀਚਾ ਤੇ ਔਖਾ ਯੋਗ ਹੈ। ਕਈਆਂ ਜਾਂ ਬਹੁਤਿਆਂ ਨੂੰ ਤਾਂ ਇਹ ਨਾਮੁਮਕਿਨ ਹੀ ਲਗੇਗਾ। ...... ਜੇ ਤੁਸੀਂ ਇਸ ਆਦਰਸ਼ ਨੂੰ ਜੀ-ਜਾਨ ਨਾਲ ਕਬੂਲ ਸਕੋ, ਸਭ ਮੁਸ਼ਕਲਾਂ ਦਾ ਮੁਕਾਬਲਾ ਕਰ ਸਕੋ, ਭੂਤ ਤੇ ਉਸ ਦੇ ਬੰਧਨਾਂ ਨੂੰ ਪਿਛਾਂਹ ਛੱਡ ਸਕੋ ਅਤੇ ਜੇ ਤੁਸੀਂ ਦੈਵੀ ਸੰਭਾਵਨਾ ਲਈ ਸਭ ਕੁਝ ਛੱਡਣ ਤੇ ਹਰੇਕ ਚੀਜ਼ ਦਾ ਖ਼ਤਰਾ ਖਾਉਣ ਲਈ ਤਿਆਰ ਹੋ ਤਦੋਂ ਹੀ ਤੁਸੀਂ ਅਨੁਭਵ ਰਾਹੀਂ ਇਸ ਦੇ ਪਿੱਛੇ ਵਰਤਮਾਨ ਭਗਵਤ ਸਚਾਈ ਨੂੰ ਲੱਭਣ ਦੀ ਆਸ ਰਖ ਸਕਦੇ ਹੋ।

## ਨਿਰਵਾਣ ਤੇ ਅਤੀਤ

ਸਾਡੇ ਯੋਗ ਵਿਚ ਨਿਰਵਾਣ ਉਚੇਰੀ ਸਚਾਈ ਦਾ ਸ਼ੁਰੂ ਹੈ, ਕਿਉਂਕਿ ਇਹ ਅਗਿਆਨ ਤੋਂ ਉਚੇਰੀ ਸਚਾਈ ਵਲ ਲਾਂਘਾ ਹੈ।

## ਇਕ ਨਵੀਂ ਦੁਨੀਆ ਦਾ ਪ੍ਰਗਟਾਓ

ਸਾਡੀ ਤਮੰਨਾ ਇਕ ਐਸੀ ਨਵੀਂ ਤੇ ਸੱਚੀ ਦੁਨੀਆ ਲਈ ਹੈ ਜੋ ਪਰਮ ਸਤਿ-ਚੇਤਨਾ ਦਾ ਪ੍ਰਗਟਾਓ ਰੂਪ ਹੋਵੇ। ਅਤੇ ਇਹ ਹੋਵੇਗਾ ਹੀ, ਹੋ ਕੇ ਹੀ ਰਹੇਗਾ – ਤੇ ਜਿੰਨਾ ਹੀ ਛੇਤੀ ਹੋਵੇ ਉੱਨਾ ਹੀ ਚੰਗੇਰਾ ਹੈ।.... ਲੋਕ ਹਕੂਮਤ ਦੀ ਤਬਦੀਲੀ, ਸਮਾਜ ਸੁਧਾਰ ਤੇ ਪਰੋਪਕਾਰੀ ਕੰਮਾਂ ਦਾ ਰਾਮ-ਰੌਲਾ ਪਾਉਂਦੇ ਹਨ ਅਤੇ ਇਹ ਸਮਝਦੇ ਹਨ ਕਿ ਉਹ ਇੰਜ ਦੁਨੀਆ ਨੂੰ ਚੰਗੇਰਾ ਬਣਾ ਸਕਦੇ ਹਨ....ਪਰ ਇੱਥੇ ਨਿਰਾ-ਪੁਰਾ ਦੁਨੀਆ ਨੂੰ ਹੀ ਸੁਆਰਨ ਦਾ ਮਸਲਾ ਨਹੀਂ.... ਸਾਰੀ ਭੌਤਕ ਜ਼ਿੰਦਗੀ ਨੂੰ ਰੂਪਾਂਤਰਨਾ ਹੋਵੇਗਾ।

ਚੇਤਨਾ ਦੀ ਸੱਚੀ ਤਬਦੀਲੀ ਉਹ ਹੈ ਜਿਹੜੀ ਦੁਨੀਆ ਦੀਆਂ ਭੌਤਕ ਹਾਲਤਾਂ ਨੂੰ ਬਦਲ ਦੇਵੇ ਅਤੇ ਉਸ ਨੂੰ ਉੱਕਾ ਹੀ ਇਕ ਨਵੀਂ ਸ੍ਰਿਸ਼ਟੀ ਬਣਾ ਦੇਵੇ।

## ਧਰਤ ਚੇਤਨਾ ਲਈ ਸਾਧਨਾ

ਆਪਣੀ ਸਾਧਨਾ ਬਾਰੇ ਮੇਰੇ ਕਹਿਣ ਦਾ ਇਹ ਮਤਲਬ ਸੀ ਕਿ ਮੇਰੀ ਸਾਧਨਾ ਮੇਰੇ ਆਪਣੇ ਲਈ ਨਹੀਂ ਬਲਕਿ ਧਰਤ-ਚੇਤਨਾ ਨੂੰ ਜੋਤ ਵਲ ਰਸਤਾ ਦੱਸਣ ਲਈ ਹੈ, ਤਾਂ ਜੇ ਮੈਂ ਜਿਸ ਜਿਸ ਸੰਭਾਵਨਾ ਨੂੰ ਵੀ ਦਰਸ਼ਾਇਆ ਹੈ – ਅੰਤਰੀ ਵਿਕਾਸ, ਰੂਪਾਂਤਰ, ਨਵੀਆਂ ਹਿੱਸ ਸ਼ਕਤੀਆਂ ਦਾ ਪ੍ਰਗਟਾਓ– ਉਹ ਕਿਸੇ ਲਈ ਵੀ ਫ਼ਾਲਤੂ ਗੱਲਾਂ ਨਹੀਂ, ਬਲਕਿ ਉਨ੍ਹਾਂ ਦਾ ਮਤ-ਲਬ ਉਨ੍ਹਾਂ ਚੀਜ਼ਾਂ ਲਈ ਲੀਹਾਂ ਤੇ ਮਾਰਗ ਉਲੀਕਣਾ ਹੈ ਜਿਹੜੀਆਂ ਕੀਤੀਆਂ ਹੀ ਜਾਣੀਆਂ ਹਨ।

---

# ਸ੍ਵੈ-ਕਾਬੂ

(ਸ੍ਰੀ ਮਾਂ)

ਤੁਸੀਂ ਇਕ ਜੰਗਲੀ ਘੋੜੇ ਨੂੰ ਤਾਂ ਵਸ ਵਿਚ ਕਰ ਸਕਦੇ ਹੋ ਪਰ ਇਕ ਬਘਿਆੜ ਦੇ ਮੂੰਹ ਤੇ ਲਗਾਮ ਨਹੀਂ ਲਗਾ ਸਕਦੇ।

ਇਹ ਕਿਉਂ? ਕਿਉਂਕਿ ਬਘਿਆੜ ਦੇ ਅੰਦਰ ਭੈੜੀ, ਜ਼ਾਲਮ ਤੇ ਨਾ ਸਧ ਸਕਣ ਵਾਲੀ ਇਕ ਐਸੀ ਤਾਕਤ ਹੁੰਦੀ ਹੈ ਕਿ ਅਸੀਂ ਉਸ ਕੋਲੋਂ ਕਿਸੇ ਚੰਗੇ ਵਰਤਾਓ ਦੀ ਉਮੀਦ ਨਹੀਂ ਰੱਖ ਸਕਦੇ ਅਤੇ ਅਸੀਂ ਉਸ ਨੂੰ ਜਾਨੋਂ ਹੀ ਮਾਰ ਸੁਟੱਣ ਲਈ ਮਜਬੂਰ ਹੋ ਜਾਂਦੇ ਹਾਂ ਜਿਸ ਤੋਂ ਉਹ ਸਾਨੂੰ ਕਿਸੇ ਵੀ ਤਰ੍ਹਾਂ ਦਾ ਨੁਕਸਾਨ ਨਾ ਪੁਚਾ ਸਕੇ।

ਇਸ ਤੋਂ ਉਲਟ ਇਕ ਜੰਗਲੀ ਘੋੜਾ ਸ਼ੁਰੂ ਸ਼ੁਰੂ ਵਿਚ ਕਿੰਨਾ ਹੀ ਅੱਖੜ ਤੇ ਅੜਬ ਕਿਉਂ ਨਾ ਹੋਵੇ ਥੋੜ੍ਹੇਕੁ ਯਤਨ ਤੇ ਧੀਰਜ ਨਾਲ ਕਾਬੂ ਵਿਚ ਲਿਆਇਆ ਜਾ ਸਕਦਾ ਹੈ। ਮਗਰੋਂ ਉਹ ਸਾਡਾ ਹੁਕਮ ਮੰਨਣਾ ਤੇ ਸਾਡੇ ਨਾਲ ਪ੍ਰੇਮ ਕਰਨਾ ਵੀ ਸਿਖ ਜਾਂਦਾ ਹੈ ਅਤੇ ਅੰਤ ਵਿਚ ਤਾਂ ਲਗਾਮ ਚੜ੍ਹਾਉਂਦੇ ਸਾਰ ਹੀ ਉਹ ਆਪਣੀ ਬੂਥੀ ਅੱਗੇ ਕਰ ਦਿੰਦਾ ਹੈ।

ਮਨੁੱਖ ਵਿਚ ਵੀ ਕੁਝ ਬਾਗ਼ੀ ਤੇ ਅੱਖੜ ਬਿਰਤੀਆਂ ਤੇ ਖ਼ਾਹਸ਼ਾਂ ਹਨ ਪਰ ਇਹ ਸ਼ਾਇਦ ਹੀ ਹੋਵੇ ਕਿ ਬਘਿਆੜ ਵਾਂਗ ਉਨ੍ਹਾਂ ਨੂੰ ਵਸ ਵਿਚ ਨਾ ਕੀਤਾ ਜਾ ਸਕੇ। ਬਹੁਤ ਅਕਸਰ ਹੀ ਉਹ ਇਕ ਜੰਗਲੀ ਘੋੜੇ ਵਾਕੁਰ ਹੁੰਦੀਆਂ ਹਨ ਅਤੇ ਉਨ੍ਹਾਂ ਦੇ ਸੁਧਾਰ ਲਈ ਬਸ ਇਕ ਲਗਾਮ ਦੀ ਹੀ ਲੋੜ ਹੁੰਦੀ ਹੈ। ਸਭ ਤੋਂ ਚੰਗੀ ਲਗਾਮ ਉਹ ਹੈ ਜੋ ਆਪਣੇ ਉੱਤੇ ਆਪ ਲਗਾਈ ਜਾਵੇ। ਇਸੇ ਨੂੰ ਸ੍ਵੈ-ਕਾਬੂ ਕਿਹਾ ਜਾਂਦਾ ਹੈ।

*

ਹੁਸੈਨ ਪੈਗ਼ੰਬਰ ਮੁਹੰਮਦ ਦੇ ਪੋਤ੍ਰੇ ਸਨ। ਉਨ੍ਹਾਂ ਦਾ ਮਹੱਲ ਖ਼ੂਬ ਆਲੀਸ਼ਾਨ ਸੀ ਤੇ ਖ਼ਜ਼ਾਨਾ ਅਸ਼ਰਫੀਆਂ ਨਾਲ ਭਰਪੂਰ। ਉਨ੍ਹਾਂ ਨੂੰ ਨਰਾਜ਼ ਕਰਨਾ ਇਕ ਅਮੀਰ ਦਾ ਨਰਾਜ਼ ਕਰਨਾ ਸੀ ਅਤੇ ਅਮੀਰ ਦਾ ਗੁੱਸਾ ਬੜਾ ਹੀ ਡਾਢਾ ਹੁੰਦਾ ਹੈ।

ਇਕ ਦਿਨ ਇਕ ਗ਼ੁਲਾਮ ਖੌਲਦੇ ਹੋਏ ਪਾਣੀ ਦਾ ਇਕ ਭਾਂਡਾ ਲਈ ਹੁਸੈਨ ਪਾਸੋਂ ਲੰਘਿਆ। ਉਹ ਉਸ ਵੇਲੇ ਭੋਜਨ ਕਰ ਰਹੇ ਸਨ। ਦੁਰਭਾਗਵਸ ਰਤਾਕੁ ਪਾਣੀ ਮੁਹੰਮਦ ਦੇ ਪੋਤ੍ਰੇ ਤੇ ਡਿਗ ਪਿਆ। ਉਹ ਗੁੱਸੇ ਨਾਲ ਲਾਲ ਪੀਲੇ ਹੋਕੇ ਚੀਕ ਉੱਠੇ।

ਗ਼ੁਲਾਮ ਆਪਣੇ ਗੋਡਿਆਂ ਤੇ ਡਿਗ ਪਿਆ। ਉਸ ਦਾ ਚਿਤ ਇੰਨਾ ਸ਼ਾਂਤ ਤੇ ਥਿਰ ਸੀ ਕਿ ਮੌਕੇ ਮੂਜਬ ਉਸ ਨੂੰ ਕੁਰਾਨ ਦੀ ਇਕ ਆਇਤ ਯਾਦ ਆ ਗਈ।

"ਜੰਨਤ ਉਨ੍ਹਾਂ ਲੋਕਾਂ ਲਈ ਹੈ ਜੋ ਆਪਣੇ ਗੁੱਸੇ ਨੂੰ ਕਾਬੂ ਵਿਚ ਰਖਦੇ ਹਨ," ਉਹ ਬੋਲਿਆ

"ਮੈਂ ਗੁੱਸੇ ਵਿਚ ਨਹੀਂ ਹਾਂ," ਹੁਸੈਨ ਜੋ ਇਸ ਆਇਤ ਦਾ ਮਤਲਬ ਖ਼ੂਬ ਸਮਝਦੇ ਸਨ ਵਿਚੋਂ ਹੀ ਬੋਲ ਪਏ।

"ਅਤੇ ਉਨ੍ਹਾਂ ਲਈ ਹੈ ਜੋ ਦੂਜਿਆਂ ਨੂੰ ਖਿਮਾ ਕਰ ਦਿੰਦੇ ਹਨ," ਗ਼ੁਲਾਮ ਕਹਿੰਦਾ ਗਿਆ।

"ਮੈਂ ਤੈਨੂੰ ਖਿਮਾ ਕਰਦਾ ਹਾਂ," ਹੁਸੈਨ ਨੇ ਕਿਹਾ।

"ਕਿਉਂਕਿ ਅੱਲਾ-ਤਆਲਾ ਰਹਿਮ-ਦਿਲ ਮਨੁੱਖਾਂ ਨੂੰ ਪਿਆਰਦਾ ਹੈ," ਗ਼ੁਲਾਮ ਨੇ ਅੰਤ ਵਿਚ ਕਿਹਾ।

ਇਸ ਗਲ-ਬਾਤ ਦਾ ਹੋਣਾ ਸੀ ਕਿ ਹੁਸੈਨ ਦਾ ਗੁੱਸਾ ਛਾਈਂ ਮਾਈਂ ਹੋ ਗਿਆ। ਹੁਣ ਜਦੋਂ ਹੁਸੈਨ ਨੇ ਵੇਖਿਆ ਕਿ ਉਨ੍ਹਾਂ ਦਾ ਹਿਰਦਾ ਪੰਘਰ ਕੇ ਮੋਮ ਹੋ ਗਿਆ ਹੈ, ਉਨ੍ਹਾਂ ਗ਼ੁਲਾਮ ਨੂੰ ਚਾਇਆ ਤੇ ਬੋਲੇਃ

"ਅੱਜ ਤੋਂ ਤੂੰ ਆਜ਼ਾਦ ਹੈਂ, ਅਤੇ ਇਹ ਲੈ ਤੇਰੇ ਲਈ ਚਾਰ ਸੌ ਦਿਰਹਮ।"

ਇਸ ਤਰ੍ਹਾਂ ਹੁਸੈਨ ਨੇ ਆਪਣੇ ਆਪੇ ਤੇ ਜੋ ਜਿੰਨਾ ਤੱਤਾ ਸੀ ਉੱਨਾ ਹੀ ਸਖ਼ੀ ਵੀ, ਕਾਬੂ ਪਾਉਣਾ ਸਿਖਿਆ। ਉਨ੍ਹਾਂ ਦਾ ਸਾਊ ਸੁਭਾ ਨਾ ਤਾਂ ਭੈੜਾ ਸੀ ਤੇ ਨਾ ਹੀ ਜ਼ਾਲਮ ਅਤੇ ਇਸ ਯੋਗ ਸੀ ਕਿ ਵਸ ਵਿਚ ਲਿਆਇਆ ਜਾ ਸਕੇ।

ਇਸ ਲਈ ਹੇ ਬੱਚਿਓ, ਜੇ ਤੁਹਾਡੇ ਮਾਪੇ ਜਾਂ ਤੁਹਾਡੇ ਉਸਤਾਦ ਕਦੇ ਤੁਹਾਨੂੰ ਆਪਣੇ ਸੁਭਾ ਨੂੰ ਕਾਬੂ ਵਿਚ ਰੱਖਣ ਲਈ ਪ੍ਰੇਰਦੇ ਹਨ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਤੁਹਾਡੇ ਛੋਟੇ ਵੱਡੇ ਦੋਸ਼ ਸੁਧਾਰੇ ਨਹੀਂ ਜਾ ਸਕਦੇ ਬਲਕਿ ਇਸ ਵਾਸਤੇ ਕਿ ਉਹ ਜਾਣਦੇ ਹਨ ਕਿ ਤੁਹਾਡਾ ਕਾਹਲਾ ਤੇ ਵੇਗੀ ਮਨ ਉਸ ਨਸਲੀ ਬਛੇਰੇ ਵਾਂਙ ਹੈ ਜਿਸ ਨੂੰ ਬਸ ਇਕ ਲਗਾਮ ਦੀ ਹੀ ਲੋੜ ਹੈ।

ਜੇ ਤੁਹਾਨੂੰ ਕੋਈ ਤੁਹਾਡੇ ਵਾਸੇ ਲਈ ਇਕ ਗੰਦੀ-ਮੰਦੀ ਝੌਂਪੜੀ ਤੇ ਇਕ ਸਾਫ਼-ਸੁਥਰੇ ਤੇ ਸ਼ਾਨਦਾਰ ਮਹੱਲ ਵਿਚੋਂ ਚੁਣਨ ਲਈ ਕਹੇ, ਤਾਂ ਦੋਹਾਂ ਵਿਚੋਂ ਤੁਸੀਂ ਕਿਹੜੀ ਚੀਜ਼ ਚੁਣੋਗੇ? ਨਿਰਸੰਦੇਹ ਮਹੱਲ ਨੂੰ।

ਕਹਿੰਦੇ ਹਨ ਕਿ ਜਦੋਂ ਹਜ਼ਰਤ ਮੁਹੰਮਦ ਜੰਨਤ ਦੀ ਜ਼ਿਆਰਤ ਲਈ ਗਏ ਤਾਂ ਉਨ੍ਹਾਂ ਉੱਥੇ ਉਚਾਈ ਉੱਤੇ ਬਣੇ ਹੋਏ ਵੱਡੇ ਵੱਡੇ ਮਹੱਲ ਵੇਖੇ ਜੋ ਸਾਰੇ ਇਲਾਕੇ ਨੂੰ ਮਾਤ ਕਰ ਰਹੇ ਸਨ।

"ਓ ਜਬਰਾਈਲ, ਇਹ ਮਹੱਲ ਕਿਨ੍ਹਾਂ ਲਈ ਹਨ," ਮੁਹੰਮਦ ਸਾਹਿਬ ਨੇ ਉਸ ਫ਼ਰਿਸ਼ਤੇ ਕੋਲੋਂ ਪੁਛਿਆ ਜੋ ਉਨ੍ਹਾਂ ਨੂੰ ਜੰਨਤ ਵਿਖਾ ਰਿਹਾ ਸੀ।

"ਉਨ੍ਹਾਂ ਲਈ ਜੋ ਆਪਣਾ ਗੁੱਸਾ ਕਾਬੂ ਵਿਚ ਰਖਦੇ ਹਨ ਅਤੇ ਆਪਣੇ ਆਪ ਨੂੰ ਨੁਕ-ਸਾਨ ਪੁਚਾਣ ਵਾਲੇ ਨੂੰ ਵੀ ਖਿਮਾ ਕਰਨਾ ਜਾਣਦੇ ਹਨ।"

ਸ਼ਾਂਤ ਤੇ ਹਸਦ ਤੋਂ ਪਾਕ ਮਨ ਸੱਚ-ਮੁੱਚ ਹੀ ਇਕ ਮਹੱਲ ਵਾਂਗ ਹੈ। ਪਰ ਇਹ ਗੱਲ

ਬਦਲੇ ਦੀ ਭਾਵਨਾ ਵਾਲੇ ਤੇ ਫ਼ਸਾਦੀ ਮਨ ਬਾਰੇ ਨਹੀਂ ਕਹੀ ਜਾ ਸਕਦੀ। ਸਾਡਾ ਮਨ ਇਕ ਘਰ ਵਾਕੁਰ ਹੈ। ਇਸ ਨੂੰ ਅਸੀਂ ਆਪਣੀ ਇਛਿਆ ਅਨੁਸਾਰ ਸਾਫ਼-ਸੁਥਰਾ, ਸ਼ਾਂਤ ਤੇ ਲੁਭਾਉਣਾ ਅਤੇ ਐਸਾ ਵੀ ਬਣਾ ਸਕਦੇ ਹਾਂ ਜੋ ਸੁਰੀਲੇ ਨਗ਼ਮਿਆਂ ਨਾਲ ਭਰਿਆ ਹੋਇਆ ਹੋਵੇ; ਇਸ ਤੋਂ ਉਲਟ ਇਹ ਵੀ ਸਾਡੇ ਹੀ ਹੱਥ ਵਿਚ ਹੈ ਕਿ ਅਸੀਂ ਉਸ ਨੂੰ ਹਾਏ-ਕਲੱਟ ਭਰੀਆਂ ਆਵਾਜ਼ਾਂ ਤੇ ਬੇਸੁਰੀਆਂ ਚੀਕਾਂ ਨਾਲ ਭਰਪੂਰ ਇਕ ਡਰਾਉਣਾ ਤੇ ਹਨ੍ਹੇਰਾ ਕੋਠਾ ਬਣਾ ਲਈਏ।

*

ਉੱਤਰੀ ਫ੍ਰਾਂਸ ਦੇ ਇਕ ਸ਼ਹਿਰ ਵਿਚ ਰਹਿਣ ਵਾਲੇ ਇਕ ਮੁੰਡੇ ਨਾਲ ਮੇਰੀ ਜਾਣ ਪਛਾਣ ਸੀ। ਸੀ ਤੇ ਉਹ ਬੜਾ ਸਿੱਧੇ ਤੇ ਸਾਫ਼ ਦਿਲ ਦਾ ਪਰ ਉਸ ਦਾ ਸੁਭਾ ਬੜਾ ਤੱਤਾ ਸੀ ਅਤੇ ਇੰਜ ਜਿਵੇਂ ਭੜਕ ਉਠਣ ਲਈ ਸਦਾ ਹੀ ਤਿਆਰ ਬੈਠਾ ਹੋਏ।

ਇਕ ਦਿਨ ਮੈਂ ਉਸ ਨੂੰ ਪੁਛਿਆ, "ਜ਼ਰਾ ਸੋਚ ਕੇ ਦੱਸ ਕਿ ਤੇਰੇ ਜੇਹੇ ਤਕੜੇ ਤੇ ਹੱਟੇ-ਕੱਟੇ ਮੁੰਡੇ ਲਈ ਕਿਹੜੀ ਚੀਜ਼ ਔਖੀ ਹੈ–ਥੱਪੜ ਦੇ ਬਦਲੇ ਥੱਪੜ ਮਾਰਨਾ ਤੇ ਆਪਣੀ ਹੱਤਕ ਕਰਨ ਵਾਲੇ ਦੇ ਮੂੰਹ ਤੇ ਮੁੱਕਾ ਜਮਾ ਦੇਣਾ ਜਾ ਐਨ ਉਸੇ ਵੇਲੇ ਆਪਣੀ ਮੁੱਠ ਖੀਸੇ ਵਿਚ ਪਾ ਲੈਣਾ?"

"ਆਪਣੀ ਮੁੱਠ ਖੀਸੇ ਵਿਚ ਪਾ ਲੈਣਾ," ਉਸ ਨੇ ਉੱਤਰ ਦਿੱਤਾ।

"ਤੇ ਜ਼ਰਾ ਸੋਚ ਕੇ ਦੱਸ ਕਿ ਤੇਰੇ ਜੇਹੇ ਹਿੰਮਤੀ ਮੁੰਡੇ ਨੂੰ ਸਭ ਤੋਂ ਸੌਖਾ ਕੰਮ ਕਰਨਾ ਢੁਕਦਾ ਹੈ ਯਾ, ਇਸ ਤੋਂ ਉਲਟ, ਸਭ ਤੋਂ ਔਖਾ?"

"ਸਭ ਤੋਂ ਔਖਾ," ਰਤਾਕੁ ਝਕਦੇ ਹੋਏ ਉਸ ਕਿਹ।

"ਬਹੁਤ ਅੱਛਾ, ਤੇ ਅਗਲੀ ਵੇਰ ਮੌਕਾ ਲਗੇ ਤਾਂ ਇੰਜ ਹੀ ਕਰਨ ਦਾ ਜਤਨ ਕਰਨਾ।"

ਕੁਝ ਦਿਨਾਂ ਮਗਰੋਂ ਓਹ ਨੌਜਵਾਨ ਮੁੰਡਾ ਮੇਰੇ ਪਾਸ ਆਇਆ ਤੇ ਬੜੇ ਫ਼ਖ਼ਰ ਨਾਲ ਕਹਿਣ ਲੱਗਾ ਕਿ ਉਹ 'ਸਭ ਤੋਂ ਔਖਾ ਕੰਮ' ਕਰਨ ਵਿਚ ਕਾਮਯਾਬ ਰਿਹਾ ਹੈ।

ਉਸ ਕਿਹਾ, "ਕਾਰਖ਼ਾਨੇ ਵਿਚ ਮੇਰੇ ਨਾਲ ਕੰਮ ਕਰਨ ਵਾਲੇ ਇਕ ਸਾਥੀ ਨੇ, ਜੋ ਆਪਣੇ ਭੈੜੇ ਸੁਭਾ ਲਈ ਬਦਨਾਮ ਸੀ, ਗੁੱਸੇ ਵਿਚ ਆਕੇ ਮੇਰੇ ਮੂੰਹ ਤੇ ਇਕ ਥੱਪੜ ਰੱਖ ਦਿੱਤਾ। ਉਹ ਜਾਣਦਾ ਸੀ ਕਿ ਮੈਂ ਆਮ ਤੌਰ ਤੇ ਮੁਆਫ਼ ਨਹੀਂ ਕਰਿਆ ਕਰਦਾ ਅਤੇ ਮੇਰੀਆਂ ਬਾਹਵਾਂ ਵਿਚ ਡਾਢਾ ਜ਼ੋਰ ਹੈ, ਇਸ ਲਈ ਉਹ ਆਪਣੇ ਆਪ ਨੂੰ ਬਚਾਉਣ ਲਈ ਤਿਆਰ ਹੋ ਗਿਆ। ਐਨ ਉਸੇ ਵੇਲੇ ਮੈਨੂੰ ਤੁਹਾਡੀ ਗੱਲ ਚੇਤੇ ਆ ਗਈ। ਮੇਰੇ ਕਿਆਸ ਵਿਚ ਵੀ ਨਹੀਂ ਸੀ ਕਿ ਇਹ ਕੰਮ ਇੱਡਾ ਔਖਾ ਹੋਵੇਗਾ, ਪਰ ਮੈਂ ਆਪਣੀ ਮੁੱਠ ਖੀਸੇ ਵਿਚ ਘੁਸੇੜ ਹੀ ਲਈ। ਇੰਜ ਕਰਦਿਆਂ ਸਾਰ ਹੀ ਮੈਂ ਮਹਿਸੂਸਿਆ ਕਿ ਮੇਰਾ ਗੁੱਸਾ ਇਕ ਦੰਮ ਕਾਫ਼ੂਰ ਹੋ ਗਿਆ ਹੈ ਤੇ ਉਸ ਦੀ ਥਾਂ ਦਿਲ ਵਿਚ ਆਪਣੇ ਸਾਥੀ ਲਈ ਬਸ ਇਕ ਦਇਆ ਭਾਵ ਰਹਿ ਗਿਆ

ਹੈ। ਮਗਰੋਂ ਮੈਂ ਆਪਣਾ ਹੱਥ ਉਸ ਵਲ ਵਧਾ ਦਿੱਤਾ। ਇਸ ਤੋਂ ਉਸ ਨੂੰ ਇੰਨੀ ਹੈਰਾਨੀ ਹੋਈ ਕਿ ਕੁਝ ਚਿਰ ਲਈ ਤਾਂ ਉਹ ਮੇਰਾ ਮੂੰਹ ਹੀ ਤਕਦਾ ਰਿਹਾ – ਉਸ ਦਾ ਮੂੰਹ ਖੁਲ੍ਹਾ ਸੀ ਤੇ ਜ਼ੁਬਾਨ ਬੰਦ। ਉਹ ਮੇਰੇ ਹੱਥ ਵਲ ਲਪਕਿਆ, ਉਸ ਨੂੰ ਜ਼ੋਰ ਨਾਲ ਦਬਾਇਆ ਤੇ ਬੜੀ ਹਲੀਮੀ ਨਾਲ ਕਹਿਣ ਲੱਗਾ: 'ਹੁਣ ਤੂੰ ਮੇਰੇ ਨਾਲ ਜੋ ਵੀ ਸਲੂਕ ਕਰਨਾ ਚਾਹੇਂ ਕਰ ਸਕਦਾ ਹੈਂ, ਮੈਂ ਸਦਾ ਲਈ ਤੇਰਾ ਦੋਸਤ ਬਣ ਗਿਆ ਹਾਂ'।"

ਖ਼ਲੀਫ਼ਾ ਹੁਸੈਨ ਵਾਂਗ ਉਸ ਮੁੰਡੇ ਨੇ ਆਪਣੇ ਗੁੱਸੇ ਨੂੰ ਕਾਬੂ ਕਰਨਾ ਸਿਖਿਆ ਸੀ।

ਪਰ ਇਸ ਤੋਂ ਇਲਾਵਾ ਹੋਰ ਹੋਰ ਚੀਜ਼ਾਂ ਵੀ ਹਨ ਜਿਨ੍ਹਾਂ ਨੂੰ ਲਗਾਮ ਦੇਣ ਦੀ ਲੋੜ ਹੈ।

*

ਅਰਬ ਦੇਸ਼ ਦਾ ਕਵੀ ਅਲਕੁਜ਼ਾਈ ਰੇਗਸਤਾਨ ਵਿਚ ਰਹਿੰਦਾ ਸੀ। ਇਕ ਦਿਨ ਉਸ ਨਾਬਾ ਦਾ ਇਕ ਸੁੰਦਰ ਬਿਰਖ ਖੋਜਿਆ ਤੇ ਉਸ ਦੀਆਂ ਟਾਹਣੀਆਂ ਤੋਂ ਇਕ ਧਨੁਖ ਤੇ ਕਈ ਤੀਰ ਬਣਾਏ।

ਰਾਤ ਪੈਣ ਉੱਤੇ ਉਹ ਜੰਗਲੀ ਖੋਤਿਆਂ ਦੇ ਸ਼ਿਕਾਰ ਲਈ ਨਿਕਲਿਆ। ਛੇਤੀ ਹੀ ਉਸ ਖੋਤਿਆਂ ਦੇ ਇਕ ਝੁੰਡ ਦੇ ਪੈਰਾਂ ਦੀ ਚਾਪ ਸੁਣੀ ਅਤੇ ਆਪਣਾ ਪਹਿਲਾ ਤੀਰ ਛਡਿਆ। ਪ੍ਰੰਤੂ ਉਸ ਨੇ ਧਨੁਖ ਦੀ ਤਣੀ ਇੰਨੇ ਜ਼ੋਰ ਨਾਲ ਖਿੱਚੀ ਕਿ ਤੀਰ ਝੁੰਡ ਦੇ ਇਕ ਪਸ਼ੂ ਨੂੰ ਵਿੰਨ੍ਹਦਾ ਹੋਇਆ ਪਾਸ ਦੀ ਇਕ ਚੱਟਾਨ ਨਾਲ ਜਾ ਟਕਰਾਇਆ। ਤੀਰ ਦੇ ਚੱਟਾਨ ਨਾਲ ਟਕਰਾਉਣ ਦੀ ਆਵਾਜ਼ ਸੁਣ ਕੇ ਅਲਕੁਜ਼ਾਈ ਨੇ ਸਮਝਿਆ ਕਿ ਵਾਰ ਖਾਲੀ ਚਲਾ ਗਿਆ। ਉਸ ਦੂਜਾ ਤੀਰ ਛਡਿਆ ਤੇ ਉਹ ਵੀ ਇਕ ਖੋਤੇ ਨੂੰ ਪਾਰ ਕਰਦਾ ਹੋਇਆ ਚੱਟਾਨ ਨਾਲ ਜਾ ਟਕਰਾ-ਇਆ। ਅਲਕੁਜ਼ਾਈ ਨੇ ਸੋਚਿਆ ਕਿ ਇਸ ਵੇਰ ਵੀ ਉਸ ਦਾ ਵਾਰ ਚੁੱਕ ਗਿਆ ਹੈ। ਇਸ ਤਰ੍ਹਾਂ ਉਸ ਤੀਜਾ, ਚੌਥਾ ਤੇ ਪੰਜਵਾਂ ਤੀਰ ਛਡਿਆ ਤੇ ਹਰ ਬਾਰ ਉਸ ਉਹੋ ਆਵਾਜ਼ ਸੁਣੀ। ਪੰਜਵੇਂ ਤੀਰ ਮਗਰੋਂ ਗੁੱਸੇ ਵਿਚ ਆਕੇ ਉਸ ਆਪਣਾ ਧਨੁਖ ਹੀ ਤੋੜ ਸੁੱਟਿਆ।

ਪਹੁ ਫੁੱਟੀ ਤਾਂ ਉਹ ਕੀ ਵੇਖਦਾ ਹੈ ਕਿ ਪੰਜ ਖੋਤੇ ਚੱਟਾਨ ਲਾਗੇ ਮੋਏ ਪਏ ਸਨ।

ਜੇ ਉਹ ਥੋੜੇ ਸਬਰ ਨਾਲ ਕੰਮ ਲੈਂਦਾ ਤੇ ਦਿਨ ਚੜ੍ਹਨ ਦੀ ਉਡੀਕ ਕਰਦਾ ਤਾਂ ਆਪਣੀ ਸ਼ਾਨਤੀ ਦੇ ਨਾਲ ਨਾਲ ਉਹ ਆਪਣਾ ਧਨੁਖ ਵੀ ਬਚਾ ਲੈਂਦਾ।

*

ਪਰ ਇਸ ਤੋਂ ਕਿਸੇ ਨੂੰ ਇਹ ਮਤਲਬ ਨਹੀਂ ਲਗਾ ਲੈਣਾ ਚਾਹੀਦਾ ਕਿ ਅਸੀਂ ਐਸੀ ਸਖਿਆ ਨੂੰ ਸਲਾਹੁੰਦੇ ਹਾਂ ਜੋ ਆਦਮੀ ਦੀ ਜ਼ਿੰਦਗੀ ਦੇ ਸਾਰੇ ਜੋਸ਼ ਨੂੰ ਹੀ ਠੰਢਾ ਕਰ ਦੇਵੇ। ਜੇ ਅਸੀਂ ਜੰਗਲੀ ਘੋੜੇ ਨੂੰ ਲਗਾਮ ਚੜ੍ਹਾਉਂਦੇ ਹਾਂ ਤਾਂ ਇਸ ਵਾਸਤੇ ਨਹੀਂ ਕਿ ਉਹ ਉਸ ਮੂੰਹ ਨੂੰ ਹੀ ਛਿੱਲ ਸੁੱਟੇ ਤੇ ਉਸ ਦੇ ਦੰਦਾਂ ਨੂੰ ਹੀ ਭੰਨ ਦੇਵੇ। ਉਸ ਤੋਂ ਚੰਗੀ ਤਰ੍ਹਾਂ ਕੰਮ ਲੈਣ ਲਈ ਜੇ ਅਸੀਂ ਉਸ ਨੂੰ ਲਗਾਮ ਚੜ੍ਹਾਉਂਦੇ ਹਾਂ ਤਾਂ ਇਸ ਦਾ ਮਤਲਬ ਹੈ ਕਿ ਉਹ ਸਾਡੇ ਹੁਕਮ

ਅੰਦਰ ਚਲੇ ਨਾ ਕਿ ਇਹ ਕਿ ਅਸੀਂ ਲਗਾਮ ਨੂੰ ਇੰਨੀ ਬੇਰਹਿਮੀ ਨਾਲ ਖਿੱਚੀਏ ਕਿ ਉਹ ਪੈਰ ਹੀ ਨਾ ਪੁੱਟ ਸਕੇ।

ਇਹ ਬੜੇ ਦੁਰਭਾਗ ਦੀ ਗਲ ਹੈ ਕਿ ਕਈ ਕਮਜ਼ੋਰ ਖ਼ਸਲਤ ਵਿਅਕਤੀ ਭੇਡੂ ਸੁਭਾਓ ਦੇ ਹੁੰਦੇ ਹਨ ਅਤੇ ਉਨ੍ਹਾਂ ਨੂੰ ਅੱਗੇ ਟੋਰਨ ਲਈ ਰਤਾਕੁ ਘੁਰਕ ਦੇਣਾ ਹੀ ਕਾਫ਼ੀ ਹੁੰਦਾ ਹੈ।

ਕਈ ਗ਼ੁਲਾਮ ਸੁਭਾਓ ਦੇ ਹੁੰਦੇ ਹਨ – ਨਿਰੇ ਉਜੱਡ, ਨਤਾਕਤੇ ਤੇ ਬੇਹੱਦ ਦੱਬੂ।

ਅੱਬੂ ਉਸਮਾਨ ਅਲ-ਹਿਰੀ ਆਪਣੇ ਹੱਦੋਂ-ਵੱਧ ਸੰਤੋਖੀ ਸੁਭਾ ਲਈ ਮਸ਼ਹੂਰ ਸੀ। ਇਕ ਦਿਨ ਉਸ ਨੂੰ ਦਾਵਤ ਵਿਚ ਸ਼ਾਮਲ ਹੋਣ ਲਈ ਬੁਲਾ ਘਲਿਆ ਗਿਆ। ਜਦੋਂ ਉਹ ਆਪਣੇ ਮੇਜ਼ਬਾਨ ਦੇ ਘਰ ਪੁੱਜਾ ਤਾਂ ਉਹ ਅੱਬੂ ਉਸਮਾਨ ਨੂੰ ਕਹਿਣ ਲਗਾ: "ਖਿਮਾ ਕਰਨਾ, ਮੈਂ ਤੁਹਾਨੂੰ ਦਾਵਤ ਨਹੀਂ ਦੇ ਸਕਦਾ। ਮੇਰੀ ਬਿਨਤੀ ਹੈ ਕਿ ਤੁਸੀਂ ਘਰ ਮੁੜ ਜਾਓ। ਤੁਹਾਡੇ ਤੇ ਅੱਲਾ ਦਾ ਫ਼ਜ਼ਲ ਬਣਿਆ ਰਹੇ।"

ਅੱਬੂ ਉਸਮਾਨ ਮੁੜ ਆਇਆ। ਉਹ ਅਜ਼ੇ ਘਰ ਅਪੜਿਆ ਹੀ ਸੀ ਕਿ ਉਸ ਦਾ ਦੋਸਤ ਉਸ ਨੂੰ ਨਵੇਂ ਸਿਰਿਓਂ ਸੱਦਣ ਆ ਪੁੱਜਿਆ।

ਅਬੂੱ ਉਸਮਾਨ ਆਪਣੇ ਦੋਸਤ ਦੇ ਪਿੱਛੇ ਪਿੱਛੇ ਟੁਰ ਪਿਆ। ਆਪਣੇ ਘਰ ਦੇ ਬੂਹੇ ਤੇ ਪਹੁੰਚ ਕੇ ਉਸ ਦੇ ਦੋਸਤ ਨੇ ਫਿਰ ਖਿਮਾ ਮੰਗੀ। ਅੱਬੂ ਉਸਮਾਨ ਬਿਨਾ ਚੂੰ ਚਿਰਾਂ ਮੁੜ ਗਿਆ।

ਤੀਜੀ ਤੇ ਚੌਥੀ ਵੇਰ ਵੀ ਇਹੋ ਨਾਟਕ ਦੁਹਰਾਇਆ ਗਿਆ। ਅੰਤ ਵਿਚ ਉਸ ਦੇ ਦੋਸਤ ਨੇ ਉਸ ਦੀ ਆਓ-ਭਗਤ ਕੀਤੀ ਤੇ ਸਭ ਦੇ ਸਾਹਮਣੇ ਕਹਿਣ ਲਗਾ:

"ਅੱਬੂ ਉਸਮਾਨ, ਮੈਂ ਤੇਰੇ ਨਾਲ ਇਸ ਤਰ੍ਹਾਂ ਦਾ ਵਰਤਾਓ ਤੇਰੇ ਚੰਗੇ ਸੁਭਾ ਦੀ ਪਰੀਖਿਆ ਲੈਣ ਲਈ ਕੀਤਾ ਸੀ। ਮੈਂ ਤੇਰੇ ਸਬਰ ਤੇ ਤਿਆਗ ਦੀ ਤਾਰੀਫ਼ ਕਰਦਾ ਹਾਂ।"

"ਮੇਰੀ ਤਾਰੀਫ਼ ਨਾ ਕਰੋ, ਕਿਉਂਕਿ ਇਹ ਗੁਣ ਤਾਂ ਕੁੱਤਿਆਂ ਵਿਚ ਵੀ ਹੁੰਦਾ ਹੈ; ਉਹ ਬੁਲਾਉਣ ਤੋਂ ਚਲੇ ਆਉਂਦੇ ਹਨ ਤੇ ਦੁਤਕਾਰਨ ਤੋਂ ਪਰੇ ਹਟ ਜਾਂਦੇ ਹਨ।"

ਅੱਬੂ ਉਸਮਾਨ ਆਦਮੀ ਸੀ, ਕੁੱਤਾ ਨਹੀਂ। ਉਸ ਨੇ ਇਨਸਾਫ਼ ਤੇ ਗੌਰਵ ਦਾ ਜੋ ਜ਼ਰਾ ਪਾਸ ਨਾ ਰਖ ਕੇ ਅ ਪਣੇ ਸ੍ਵੈ-ਮਾਨ ਦੀ ਸੁਆਹਾ ਕੀਤੀ ਅਤੇ ਆਪਣੇ ਦੋਸਤਾਂ ਦੀ ਹਾਸੀ ਦਾ ਕਾਰਨ ਬਣਿਆ, ਇਸ ਤੋਂ ਕਿਸੇ ਨੂੰ ਕੋਈ ਲਾਭ ਨਹੀਂ ਹੋਇਆ।

ਤੇ ਕਿਆ ਅਜੇਹੇ ਨਰਮ ਸੁਭਾ ਵਾਲੇ ਆਦਮੀ ਦੇ ਅੰਦਰ ਵਸ ਵਿਚ ਲਿਆਈ ਜਾਣ ਵਾਲੀ ਕੋਈ ਸ਼ੈ ਨਹੀਂ ਸੀ? ਹਾਂ ਸੀ! ਅਤੇ ਐਸੀ ਸ਼ੈ ਜਿਸ ਦਾ ਵਸ ਵਿਚ ਲਿਆਉਣਾ ਅਤਿਅੰਤ ਔਖਾ ਸੀ– ਉਹ ਸੀ ਉਸ ਦੇ ਸੁਭਾ ਦੀ ਕਮਜ਼ੋਰੀ। ਇਸ ਦਾ ਸਬਬ ਇਹ ਸੀ ਕਿ ਕਿ ਉਹ ਆਪਣੇ ਆਪ ਉੱਤੇ ਰਾਜ ਕਰਨਾ ਨਹੀਂ ਸੀ ਜਾਣਦਾ ਤੇ ਹਰ ਕੋਈ ਉਸ ਨੂੰ ਆਪਣੇ ਅੱਗੇ ਧੱਕ ਲੈਂਦਾ ਸੀ।

*

ਇਕ ਨੌਜਵਾਨ ਬ੍ਰਹਿਮਚਾਰੀ ਬੜਾ ਹੁਸ਼ਿਆਰ ਤੇ ਹੁਨਰਵੰਦ ਸੀ ਤੇ ਖ਼ੁਦ ਇਸ ਗਲ ਨੂੰ

ਜਾਣਦਾ ਸੀ। ਉਸ ਦੀ ਡਾਢੀ ਰੀਝ ਸੀ ਕਿ ਉਹ ਆਪਣੀ ਲਿਆਕਤ ਵਿਚ ਸਦਾ ਹੀ ਵਾਧਾ ਪਾਉਂਦਾ ਚਲਿਆ ਜਾਏ ਤਾਂ ਜੋ ਹਰ ਥਾਂ ਉਸ ਦਾ ਮਾਨ ਹੋਵੇ। ਸੋ ਉਹ ਦੇਸ ਦਿਸਾਂਤ੍ਰ ਘੁਮਿਆ।

ਇਕ ਤੀਰ ਬਣਾਉਣ ਵਾਲੇ ਕੋਲੋਂ ਉਸ ਤੀਰ ਬਣਾਉਣੇ ਸਿੱਖੇ।

ਅੱਗੇ ਚੱਲ ਕੇ ਉਸ ਨਾਓ ਬਣਾਉਣਾ ਤੇ ਉਸਨੂੰ ਖੇਣਾ ਸਿਖਿਆ।

ਇਕ ਥਾਂ ਉਸ ਨੇ ਰਾਜਗਿਰੀ ਸਿੱਖੀ।

ਇਕ ਹੋਰ ਥਾਂ ਉਸ ਕਈ ਹੋਰ ਹੋਰ ਹੁਨਰ ਸਿੱਖੇ।

ਇਸ ਤਰ੍ਹਾਂ ਉਹ ਸੋਲਾਂ ਦੇਸ ਘੁਮਿਆ ਤੇ ਘਰ ਆ ਕੇ ਬੜੇ ਫ਼ਖ਼ਰ ਨਾਲ ਕਹਿਣ ਲੱਗਾ: "ਮੇਰੇ ਜੇਹਾ ਗੁਣੀ ਇਸ ਧਰਤੀ ਤੇ ਹੋਰ ਕੌਣ ਹੋ ਸਕਦਾ ਹੈ?"

ਇਕ ਦਿਨ ਭਗਵਾਨ ਬੁੱਧ ਨੇ ਉਸ ਨੂੰ ਵੇਖਿਆ ਤੇ ਦਿਲ'ਚ ਆਈ ਕਿ ਉਸ ਨੂੰ ਇਕ ਅਜੇਹਾ ਹੁਨਰ ਸਖਾਉਣਾ ਚਾਹੀਦਾ ਹੈ ਜੋ ਉਸ ਥੀਂ ਅੱਜ ਤਕ ਸਿੱਖੇ ਕੁਲ ਹੁਨਰਾਂ ਤੋਂ ਵਧੇਰੇ ਉੱਤਮ ਹੋਵੇ। ਅਤੇ ਉਹ ਇਕ ਬੁੱਢੇ ਸ੍ਰਮਣ ਦਾ ਰੂਪ ਧਾਰ ਤੇ ਹੱਥ ਵਿਚ ਭਿਖਿਆ-ਪਾਤ੍ਰ ਫੜ ਉਸ ਨੌਜਵਾਨ ਪਾਸ ਆਏ।

"ਤੂੰ ਕੌਣ ਹੈਂ?" ਬ੍ਰਹਿਮਚਾਰੀ ਪੁੱਛਣ ਲੱਗਾ।

"ਮੈਂ ਆਪਣੀ ਦੇਹ ਨੂੰ ਵਸ ਵਿਚ ਰਖ ਸਕਣ ਵਾਲਾ ਮਨੁੱਖ ਹਾਂ।"

"ਕਿਆ ਮਤਲਬ?"

"ਇਕ ਤੀਰ-ਮਾਰ ਤੀਰ ਚਲਾ ਸਕਦਾ ਹੈ, ਇਕ ਮੱਲਾਹ ਨਾਓ ਖੇ ਸਕਦਾ ਹੈ, ਇਕ ਮਾ-ਹਿਰ ਰਾਜ ਆਪਣੀ ਦੇਖ ਰੇਖ ਵਿਚ ਇਮਾਰਤਾਂ ਖੜ੍ਹੀਆਂ ਕਰ ਸਕਦਾ ਹੈ; ਪਰ ਇਕ ਮਹਾ-ਤਮਾ ਆਪਣੇ ਉੱਤੇ ਰਾਜ ਕਰਦਾ ਹੈ।"

"ਉਹ ਕੀਕਣ?"

"ਜੇ ਕੋਈ ਉਸ ਦੀ ਤਾਰੀਫ਼ ਕਰਦਾ ਹੈ ਤਾਂ ਉਹ ਫੁੱਲ ਕੇ ਭਟੂਰਾ ਨਹੀਂ ਹੋ ਜਾਂਦਾ; ਜੇ ਉਸ ਨੂੰ ਕੋਈ ਬੁਰਾ ਭਲਾ ਕਹਿੰਦਾ ਹੈ ਤਦ ਵੀ ਉਸ ਦਾ ਮਨ ਡੋਲਦਾ ਨਹੀਂ; ਉਹ ਆਪਣੇ ਆਪ ਨੂੰ 'ਸੱਚੇ ਕਾਨੂਨ' ਮੂਜਬ ਢਾਲਣਾ ਪਸੰਦ ਕਰਦਾ ਹੈ ਅਤੇ ਉਹ ਸ਼ਾਂਤ ਰਹਿੰਦਾ ਹੈ।"

ਸਾਊ ਤੇ ਹਿੰਮਤੀ ਬੱਚਿਓ, ਤੁਸੀਂ ਵੀ ਆਪਣੇ ਆਪ ਤੇ ਰਾਜ ਕਰਨਾ ਸਿੱਖੋ; ਅਤੇ ਆਪਣੇ ਸੁਭਾਓ ਨੂੰ ਵਸ ਵਿਚ ਕਰਨ ਲਈ ਜੇ ਤੁਹਨੂੰ ਜ਼ਰਾ ਕਰੜੀ ਲਗਾਮ ਵੀ ਲਗਾਉਣੀ ਪਏ, ਤਾਂ ਬੁੜਬੁੜਾਓ ਨਹੀਂ।

ਸਹਿਜੇ ਸਹਿਜੇ ਸਧਾਇਆ ਜਾ ਸਕਣ ਵਾਲਾ ਬੇਲਗਾਮ ਤੇ ਚੰਚਲ ਜਵਾਨ ਘੋੜਾ ਕਾਠ ਦੇ ਉਸ ਬੇਜਾਨ ਘੋੜੇ ਕੋਲੋਂ ਕਿਤੇ ਵਧੇਰੇ ਚੰਗਾ ਹੈ ਜੋ ਹਮੇਸ਼ਾ ਹੀ ਮੀਆਂ ਮਿੱਠੂ ਰਹਿੰਦਾ ਹੈ ਅਤੇ ਜਿਸ ਤੇ ਨਿਰੇ ਹਾਸੀ-ਮਜ਼ਾਕ ਲਈ ਹੀ ਲਗਾਮ ਚੜ੍ਹਾਈ ਜਾਂਦੀ ਹੈ।

# ਭਾਂਬੜ

ਮਚ ਗਿਆ ਹੈ ਹੁਣ ਭਾਂਬੜ
ਬਿਸ਼ਿਆਂ ਦੀ ਸਮਧਾ ਪਾ ਪਾ ਕੇ,
ਕਰ ਦਿੱਤਾ ਇਹਨੂੰ ਪ੍ਰਚੰਡ।
ਹੁਣ ਨਹੀਂ ਇਹ ਨਿੰਮ੍ਹੀ ਨਿੰਮ੍ਹੀ ਲੋਅ
ਜੋ ਟਮਟਮਾਏ ਤੇ ਹਵਾ ਦੇ ਮਾੜੇ ਜੇਹੇ
ਝੋਕੇ ਨਾਲ ਬੁਝ ਜਾਏ।
ਵ੍ਹਾ ਕੀ? ਹਨ੍ਹੇਰੀ ਵੀ ਪ੍ਰਚੰਡ
ਤੇ ਮਹਾਨ ਓਹਨੂੰ ਬੁਝਾ ਨਾ ਸਕੇ।
ਵਧਦਾ ਜਾਏ ਇਹ ਦਿਨੋ ਦਿਨ
ਤੇ ਭੜਕਦਾ ਜਾਏ ਇਹ ਭਾਂਬੜ,
ਉਤਾਂਹ ਵਲ ਚੜ੍ਹਦਾ ਤੇ ਸ਼ੂਕਦਾ,
ਉਠਾਂਦਾ ਤੇ ਲੈ ਜਾਂਦਾ,
ਪ੍ਰੀਤਮ ਵਲ।
ਉਸ ਦੀ ਭਾਲ ਵਿਚ
ਜਲ ਰਿਹਾ ਤੇ ਮਚ ਰਿਹਾ
ਇਹ ਭਾਂਬੜ ਮੇਰੀ ਹਿੱਕ ਵਿਚ।
ਕਰ ਦਿੱਤਾ ਹੈ ਚਾਨਣ
ਹੁਣ ਇਸ ਮੇਰੀ ਰਾਹ ਵਿਚ।
ਭੜਕ ਉਠਿਆ ਹੈ ਮੇਰਾ ਹਿਰਦਾ,
ਪ੍ਰੀਤਮ ਦੀ ਖੋਹ ਵਿਚ।
ਮੇਰੀ ਅਨੰਤ ਯਾਤਰਾ ਦੀ
ਕਿੰਨੀ ਸੋਹਣੀ ਹੈ ਇਹ ਘੜੀ।
ਔਕੜਾਂ ਆਉਣ ਬੇਸ਼ਕ,
ਹਜ਼ਾਰਾਂ ਮੁਸੀਬਤਾਂ ਤੇ ਖਿੜਕਾਂ,
ਪਰ ਇਹ ਅੱਗ ਹੁਣ
ਨਹੀਓਂ ਛੱਡੇਗੀ ਸਾਥ ਮੇਰਾ।
ਲੰਘ ਜਾਵਾਂਗਾ ਇਨ੍ਹਾਂ ਚੋਂ,
ਮੇਰੇ ਅੰਦਰ ਅਥਾਹ ਬਲ,
ਮਾਰਦੀ ਠਾਠਾਂ ਅਥਾਹ ਸ਼ਕਤੀ।
ਇਸ ਫੋਕੇ ਜੀਵਨ ਵਿਚੋਂ
ਕੀ ਲੱਭਾਂ ਤੇ ਕੀ ਖੋਜਾਂ।
ਮੂਰਖ ਹੀ ਬਣਿਆ ਰਿਹਾ,
ਐਵੇਂ ਬਿਤਾ ਦਿੱਤੇ ਕਈ ਸਾਲ
ਬੇਅਰਥ ਰਸ ਕੱਢਨ ਤੇ ਨੀਰਸਤਾ ਚੋਂ।
ਆਂਦਾ ਹੈ ਬੇਠੁਕ ਹਾਸਾ,
ਉਸ ਗ਼ੁਲਾਮੀ ਦੇ ਜੀਵਨ ਤੋਂ।

—ਯੋਗੇਂਦਰ

---

ਅੱਗੇ, ਸਦਾ ਅੱਗੇ ਹੀ ਅੱਗੇ!
ਸੁਰੰਗ ਦੇ ਅੰਤ ਵਿਚ ਹੈ ਚਾਨਣ......
ਯੁੱਧ ਦੇ ਅੰਤ ਵਿਚ ਹੈ ਵਿਜੈ!

—ਸ੍ਰੀ ਮਾਂ

# ਸ੍ਰੀ ਅਰਵਿੰਦ ਦੇ ਪੱਤਰ

## (ਆਪਣੇ ਆਪ ਤੇ ਸ੍ਰੀ ਮਾਂ ਬਾਰੇ)

---

### ਅਤੀਮਾਨਸ ਦੀ ਤਲਾਸ਼ ਦਾ ਮੰਤਬ

ਮੇਰਾ ਪ੍ਰਾਣ ਅਜੇਹੀਆਂ ਹਉਮੈਂ ਭਰੀਆਂ ਗੱਲਾਂ ਵਿਚ ਘੁੰਮਣ-ਘੇਰੀਆਂ ਨਹੀਂ ਖਾਂਦਾ। ਮੈਂ ਉਚੇਰੀ ਸਚਾਈ ਦੀ ਤਲਾਸ਼ ਵਿਚ ਹਾਂ; ਇੱਥੇ ਇਹ ਸਵਾਲ ਪੈਦਾ ਨਹੀਂ ਹੁੰਦਾ ਕਿ ਇਹ ਥੀਂ ਲੋਕ ਵੱਡੇ ਬਣਦੇ ਹਨ ਜਾਂ ਨਹੀਂ, ਪਰ ਕਿਆ ਇਸ ਤੋਂ ਉਨ੍ਹਾਂ ਨੂੰ ਸਚਾਈ ਤੇ ਸ਼ਾਨਤੀ ਤੇ ਲੋਅ ਮਿਲੇਗੀ ਜਾਂ ਨਹੀਂ ਜਿਸ ਤੋਂ ਉਹ ਉਸ ਵਿਚ ਰਹਿ ਸਕਣ ਅਤੇ ਆਪਣੀ ਜ਼ਿੰਦਗੀ ਨੂੰ ਅਗਿਆਨ ਤੇ ਝੂਠ ਤੇ ਪੀੜ ਤੇ ਖਿੱਚਾ-ਤਾਣੀ ਨਾਲ ਘੋਲ ਦੀ ਬਜਾਏ ਕੋਈ ਚੰਗੇਰੀ ਚੀਜ਼ ਬਣਾ ਸਕਣ। ਤਦੋਂ ਜੇ ਉਹ ਭੂਤ ਦੇ ਲੋਕਾਂ ਕੋਲੋਂ ਘਟ ਵੱਡੇ ਵੀ ਹੋਣ – ਤਾਂ ਮੇਰਾ ਮੰਤਬ ਪੂਰਾ ਹੋ ਗਿਆ ਸਮਝੋ। ਮੇਰੇ ਲਈ ਨਿਰੀਆਂ-ਪੁਰੀਆਂ ਮਾਨਸਕ ਧਾਰਨਾਵਾਂ ਤਕ ਹੀ ਮੁਆਮਲੇ ਦਾ ਖ਼ਾਤਮਾ ਨਹੀਂ ਹੋ ਜਾਂਦਾ। ਮੈਂ ਜਾਣਦਾ ਹਾਂ ਕਿ ਅਤੀਮਾਨਸਕ ਇਕ ਸਚਾਈ ਹੈ।

ਮੈਂ ਅਤੀਮਾਨਸ ਨੂੰ ਹੇਠਾਂ ਲਿਆਉਣ ਦੀ ਕੋਸ਼ਸ਼ ਆਪਣੀ ਨਿਜੀ ਵਡਿਆਈ ਲਈ ਨਹੀਂ ਕਰ ਰਿਹਾ। ਜਿਸ ਨੂੰ ਲੋਕ ਵਡਿਆਈ ਜਾਂ ਛੁਟਿਆਈ ਕਹਿੰਦੇ ਹਨ, ਉਸ ਦੀ ਮੈਨੂੰ ਰੱਤੀ ਵੀ ਪਰਵਾਹ ਨਹੀਂ। ਮੇਰੀ ਜੋ ਕਿਰਤ ਹੈ ਉਹ ਹੈ ਅੰਤਰੀ ਸਚਾਈ, ਲੋਅ, ਸਮਸੁਰਤਾ, ਸ਼ਾਨਤੀ ਦੇ ਕਿਸੀ ਸਿੱਧਾਂਤ ਨੂੰ ਧਰਤ-ਚੇਤਨਾ ਵਿਚ ਲਿਆਉਣਾ; ਮੈਂ ਇਸ ਨੂੰ ਉਪਰ ਵੇਖ ਰਿਹਾ ਹਾਂ ਅਤੇ ਜਾਣਦਾ ਹਾਂ ਕਿ ਇਹ ਕੀ ਹੈ– ਮੈਂ ਇਸ ਨੂੰ ਉਪਰੋਂ ਆਪਣੀ ਚੇਤਨਾ ਉੱਤੇ ਹਮੇਸ਼ਾ ਹੀ ਚਮਕਦਾ ਦੇਖ ਰਿਹਾ ਹਾਂ ਅਤੇ ਇਸ ਕੋਸ਼ਸ਼ ਵਿਚ ਹਾਂ ਕਿ ਉਸ ਲਈ ਇਹ ਸੰਭਵ ਹੋ ਦਾਏ ਕਿ ਮਨੁੱਖੀ ਪ੍ਰਕ੍ਰਿਤੀ ਅੱਧੀ ਰੋਸ਼ਨੀ ਤੇ ਅੱਧੇ ਹਨ੍ਹੇਰੇ ਵਿਚ ਫਸੀ ਰਹਿਣ ਦੀ ਬਜਾਏ, ਅਤੀਮਾ-ਨਸ ਮੇਰੀ ਸਮੁੱਚੀ ਹੋਂਦ ਨੂੰ ਆਪਣੀ ਨਿਜੀ ਤਾਕਤ ਵਿਚ ਲੈ ਲਵੇ। ਮੇਰਾ ਵਿਸ਼ਵਾਸ ਹੈ ਕਿ ਇਸ ਸੱਚਾਈ ਦਾ ਉਤਾਰ, ਜਿਸ ਦੇ ਸਿੱਟੇ ਦੇ ਤੌਰ ਤੇ ਰੱਬੀ ਚੇਤਨਾ ਦੇ ਵਿਕਾਸ ਲਈ ਰਸਤਾ ਖੁਲ੍ਹ ਜਾਏ, ਧਰਤੀ ਦੇ ਕ੍ਰਮ-ਵਿਕਾਸ ਦੀ ਅਖ਼ੀਰੀ ਪੌੜੀ ਹੋਵੇਗੀ। ਜੇ ਮੇਰੇ ਕੋਲੋਂ ਵੱਡੇ ਆਦ-ਮੀਆਂ ਨੂੰ ਅਜੇਹੀ ਨਜ਼ਰ ਨਹੀਂ ਸੀ ਮਿਲੀ ਤੇ ਉਨ੍ਹਾਂ ਅੱਗੇ ਇਹ ਆਦਰਸ਼ ਨਹੀਂ ਸੀ ਤਾਂ ਕੋਈ ਕਾਰਨ ਨਹੀਂ ਕਿ ਮੈਂ ਸਚਾਈ ਬਾਰੇ ਆਪਣੀ ਸੂਝ ਤੇ ਆਪਣੀ ਨਜ਼ਰ ਪਿੱਛੇ ਨਾ ਜਾਵਾਂ। ਜੇ ਮਨੁੱਖੀ ਦਲੀਲ ਮੈਨੂੰ ਮੂਰਖ ਸਮਝਦੀ ਹੈ ਕਿ ਮੈਂ ਇਕ ਐਸੀ ਚੀਜ਼ ਲਈ ਘਾਲ ਕਰ ਰਿਹਾ ਹਾਂ ਜਿਸ ਲਈ ਸ੍ਰੀ ਕ੍ਰਿਸ਼ਨ ਨੇ ਵੀ ਕੋਸ਼ਸ਼ ਨਹੀਂ ਕੀਤੀ, ਤਾਂ ਮੈਨੂੰ ਇਸ ਦੀ ਰੱਤੀ ਵੀ ਪਰਵਾਹ

ਨਹੀਂ। ਇਸ ਵਿਚ ਕ ਜਾਂ ਖ ਜਾਂ ਕਿਸੀ ਹੋਰ ਆਦਮੀ ਦਾ ਸਵਾਲ ਪੈਦਾ ਨਹੀਂ ਹੁੰਦਾ। ਇਹ ਗਲ ਮੇਰੇ ਤੇ ਵਾਹਿਗੁਰੂ ਵਿਚਕਾਰ ਹੈ— ਕਿਆ ਇਸ ਵਿਚ ਭਗਵਤ ਭਾਣਾ ਹੈ ਜਾਂ ਨਹੀਂ, ਕਿਆ ਮੈਂ ਉਸ ਨੂੰ ਹੇਠਾਂ ਉਤਾਰਨ ਲਈ ਜਾਂ ਉਸ ਦੇ ਉਤਾਰ ਲਈ ਰਸਤਾ ਖੋਲ੍ਹਣ ਜਾਂ ਘੱਟੋ ਘੱਟ ਉਸ ਉਤਾਰ ਨੂੰ ਵਧੇਰੇ ਸੰਭਵ ਬਣਾਉਣ ਲਈ ਭੇਜਿਆ ਗਿਆ ਹਾਂ ਜਾਂ ਨਹੀਂ। ਜੇ ਲੋਕਾਂ ਦੀ ਇਹ ਮਰਜ਼ੀ ਹੈ ਤਾਂ ਭਾਵੇਂ 'ਹੀ ਸਭ ਮੇਰਾ ਮਖ਼ੌਲ ਉਡਾਉਣ ਜਾਂ ਜੇ ਇਹ ਕਿਆਸ ਵਿਚ ਆ ਸਕਦਾ ਹੈ ਤਾਂ ਭਾਵੇਂ ਹੀ ਸਾਰਾ ਨਰਕ ਮੇਰੇ ਤੇ ਟੁੱਟ ਪਏ,—ਇਸ ਦਾ ਸਿੱਟਾ ਮੇਰੀ ਫ਼ਤਹ ਹੋਏ ਜਾਂ ਮੇਰਾ ਨਾਸ, ਮੈਂ ਵਧਦਾ ਹੀ ਚਲਿਆ ਜਾਵਾਂਗਾ। ਇਹ ਹੈ ਉਹ ਭਾਵ ਜਿਸ ਵਿਚ ਮੈਂ ਅਤੀਮਾਨਸ ਦੀ ਖੋਜ ਕਰ ਰਿਹਾ ਹਾਂ, ਆਪਣੇ ਜਾਂ ਦੂਜਿਆਂ ਲਈ ਵਡਿਆਈ ਪੈਦਾ ਕਰਨ ਦੀ ਲਾਲਸਾ ਵਿਚ ਆ ਕੇ ਨਹੀਂ।

੧੦.੨.੧੯੩੬

## ਅਤੀਮਾਨਸੀਕਰਨ ਲਈ ਸ਼ਰਤਾਂ

ਅਤੀਮਾਨਸ ਨੂੰ ਕੇਵਲ ਆਪਣੇ ਲਈ ਹੀ ਪ੍ਰਾਪਤ ਕਰਨ ਦਾ ਮੇਰਾ ਕੋਈ ਇਰਾਦਾ ਨਹੀਂ— ਮੈਂ ਕੁਝ ਵੀ ਆਪਣੇ ਲਈ ਨਹੀਂ ਕਰ ਰਿਹਾ, ਕਿਉਂਕਿ ਨਿਜੀ ਤੌਰ ਤੇ ਮੈਨੂੰ ਕਿਸੇ ਵੀ ਚੀਜ਼ ਦੀ ਲੋੜ ਨਹੀਂ, ਨਾ ਮੋਕਸ਼ ਦੀ ਤੇ ਨਾ ਅਤੀਮਾਨਸੀਕਰਨ ਦੀ। ਜੇ ਮੈਂ ਅਤੀਮਾਨਸੀਕਰਨ ਦੀ ਤਲਾਸ਼ ਕਰ ਰਿਹਾ ਹਾਂ ਤਾਂ ਇਸ ਵਾਸਤੇ ਕਿ ਇਹ ਇਕ ਐਸੀ ਚੀਜ਼ ਹੈ ਜਿਸ ਨੂੰ ਧਰਤ-ਚੇਤਨਾ ਲਈ ਕਰਨਾ ਹੀ ਹੈ ਅਤੇ ਜੇ ਇਹ ਮੇਰੇ ਅੰਦਰ ਨਹੀਂ ਹੋ ਸਕਦੀ ਤਾਂ ਉਹ ਦੂਜਿਆਂ ਵਿਚ ਵੀ ਨਹੀਂ ਹੋ ਸਕਦੀ। ਮੇਰਾ ਅਤੀਮਾਨਸੀਕਰਨ ਅਤੀਮਾਨਸ ਦੇ ਧਰਤ-ਚੇਤਨਾ ਲਈ ਬੂਹੇ ਖੋਲ੍ਹਣ ਦੀ ਇਕ ਕੁੰਜੀ ਮਾਤ੍ਰ ਹੈ।

ਜੇ ਇਸ ਦਾ ਧਰਤ-ਚੇਤਨਾ ਨਾਲ ਕੋਈ ਸਬੰਧ ਨਾ ਹੋਏ ਤਾਂ ਇਸ ਦੀ ਪ੍ਰਾਪਤੀ ਬਿਲਕੁਲ ਫ਼ਜ਼ੂਲ ਹੈ। ਪਰ ਇਸ ਤੋਂ ਇਹ ਵੀ ਮੁਰਾਦ ਨਹੀਂ ਕਿ ਜੇ ਜਾਂ ਜਦੋਂ ਮੈਂ ਅਤੀਮਾਨਸ ਹੋ ਜਾਵਾਂਗਾ ਤਾਂ ਹਰੇਕ ਹੀ ਅਤੀਮਾਨਸ ਹੋ ਜਾਵੇਗਾ। ਦੂਜੇ ਜੇ ਜਾਂ ਜਦੋਂ ਇਸ ਲਈ ਤਿਆਰ ਹੋਣਗੇ ਤਾਂ ਉਹ ਵੀ ਇੰਜ ਬਣ ਸਕਣਗੇ— ਮੇਰੀ ਪ੍ਰਾਪਤੀ ਤੋਂ ਅਲਬੱਤਾ ਉਨ੍ਹਾਂ ਨੂੰ ਡਾਢੀ ਮਦਦ ਮਿਲੇਗੀ। ਇਸ ਵਾਸਤੇ ਅਤੀਮਾਨਸੀਕਰਨ ਲਈ ਅਭੀਪਸਾ ਕਰਨਾ ਬਿਲਕੁਲ ਵਾਜਬ ਹੈ— ਜੇ

(੧) ਕੋਈ ਪਰਮ ਮਨੁੱਖ ਬਣਨ ਦੀ ਤਾਂਘ ਨੂੰ ਨਟਸ਼ਈ (Nietzchian) ਜਾਂ ਕਿਸੀ ਹੋਰ ਹਿਰਸ ਵਿਚ ਬਦਲ ਕੇ ਇਸ ਨੂੰ ਡਾਢਾ ਹੀ ਨਿਜੀ ਤੇ ਹੰਕਾਰੀ ਮੁਆਮਲਾ ਨਾ ਬਣਾ ਲਏ;

(੨) ਕੋਈ ਇਸ ਪ੍ਰਾਪਤੀ ਲਈ ਲੋੜੀਂਦੀਆਂ ਸ਼ਰਤਾਂ ਪੂਰੀਆਂ ਕਰਨ ਤੇ ਲੋੜੀਂਦੀਆਂ ਪੌੜੀਆਂ ਤੈ ਕਰਨ ਲਈ ਤਿਆਰ ਹੈ;

(੩) ਕੋਈ ਸਿਦਕ-ਦਿਲਾ ਹੈ ਅਤੇ ਇਸ ਨੂੰ ਵਾਹਿਗੁਰੂ ਦੀ ਤਲਾਸ਼ ਦਾ ਤੇ, ਸਿੱਟੇ ਵਜੋਂ,

ਰੱਬੀ ਭਾਣੇ ਦੀ ਆਪਣੇ ਅੰਦਰ ਸਿੱਧੀ ਦਾ ਅੰਗ ਸਮਝਦਾ ਹੈ ਅਤੇ ਇਸ ਭਾਣੇ ਦੀ ਪੂਰਤੀ ਤੋਂ ਸਵਾ, ਭਾਵੇਂ ਉਹ ਕੁਝ ਵੀ ਕਿਉਂ ਨਾ ਹੋਏ,—ਅੰਤਰ-ਆਤਮਕਰਨ ਹੋਏ, ਅਧਿਆਤਨਕਰਨ ਜਾਂ ਅਤੀਮਾਨਸੀਕਰਨ,—ਕਿਸੇ ਹੋਰ ਚੀਜ਼ ਲਈ ਅੜਦਾ-ਝਗੜਦਾ ਨਹੀਂ। ਇਸ ਨੂੰ ਦੁਨੀਆ ਵਿਚ ਰੱਬੀ ਕਾਰਵਾਈ ਦੀ ਭਰਪੂਰੀ ਸਮਝਣਾ ਚਾਹੀਦਾ ਹੈ, ਨਾ ਕਿ ਕੋਈ ਨਿਜੀ ਮੌਕਿਆ ਜਾਂ ਪ੍ਰਾਪਤੀ।

ਅਪ੍ਰੈਲ ੧੯੩੫

## ਧਰਤੀ ਤੇ ਅਨੰਦ

ਮੇਰਾ ਅਨੁਭਵ 'ਝਲਕਦੀ ਸ਼ਾਨਤੀ' ਤਕ ਹੀ ਮਹਿਦੂਦ ਨਹੀਂ; ਮੈਂ ਖ਼ੂਬ ਜਾਣਦਾ ਹਾਂ ਕਿ ਬ੍ਰਹਿਮਾਨੰਦ ਤੋਂ ਲੈ ਕੇ ਹੇਠਾਂ ਸਰੀਰ-ਅਨੰਦ ਤਕ ਵਿਸਮਾਦ ਤੇ ਅਨੰਦ ਕੀ ਚੀਜ਼ਾਂ ਹਨ ਅਤੇ ਉਨ੍ਹਾਂ ਦਾ ਕਿਸੇ ਵੀ ਵੇਲੇ ਅਨੁਭਵ ਕਰ ਸਕਦਾ ਹਾਂ। ਪਰ ਇਨ੍ਹਾਂ ਚੀਜ਼ਾਂ ਬਾਰੇ ਮੈਂ ਉਦੋਂ ਹੀ ਬੋਲਣਾ ਠੀਕ ਸਮਝਦਾ ਹਾਂ ਜਦੋਂ ਮੇਰਾ ਕਾਰਜ ਖ਼ਤਮ ਹੋ ਜਾਏ – ਕਾਰਨ ਮੈਂ ਅਨੰਦ ਦੀ ਨੀਂਹ ਸਥਾਈ ਤੌਰ ਤੇ ਇੱਥੇ ਰੂਪਾਂਤ੍ਰਿਤ ਚੇਤਨਾ ਵਿਚ ਸਥਾਪਤ ਕਰਨਾ ਚਾਹੁੰਦਾ ਹਾਂ, ਨਾ ਕਿ ਨਿਰਾ-ਪੁਰਾ ਉਪਰ ਹੀ ਜਿੱਥੇ ਅਨੰਦ ਹਮੇਸ਼ਾ ਹੀ ਵਰਤਮਾਨ ਹੈ।

## ਮੇਰਾ ਬੁਨਿਆਦੀ ਕਾਰਜ

ਪਰ ਤੁਹਾਡਾ ਇਹ ਸੋਚਣਾ ਨਿਰਸੰਦੇਹ ਹੀ ਇਕ ਭੁੱਲ ਹੈ ਕਿ ਅਸੀਂ ਅਧਿਆਤਮਿਕ ਤੌਰ ਤੇ ਗ਼ਰੀਬਾਂ ਦੀ ਮਦਦ ਕਰਨਾ ਚਾਹੁੰਦੇ ਹਾਂ। ਮੈਂ ਇਹ ਕਦੇ ਵੀ ਨਹੀਂ ਕੀਤਾ। ਮੇਰਾ ਕਾਰਜ ਮੌਜੂਦਾ ਮਨੁੱਖ ਜਾਤੀ ਦੇ ਢਾਂਚੇ ਦੇ ਸਮਾਜੀ ਮੁਆਮਲਿਆਂ ਵਿਚ ਦਖ਼ਲ ਦੇਣਾ ਨਹੀਂ ਬਲਕਿ ਇਕ ਉਚੇਰੇ ਆਚਰਣ ਦੀ ਉਚੇਰੀ ਰੂਹਾਨੀ ਲੋਅ ਤੇ ਤਾਕਤ ਨੂੰ ਹੇਠਾਂ ਉਤਾਰਨਾ ਜਿਹੜੀ ਧਰਤ-ਚੇਤਨਾ ਵਿਚ ਬੁਨਿਆਦੀ ਤਬਦੀਲੀ ਲਿਆਏਗੀ।

੧੨.੧੨.੧੯੩੬

## ਪਾਤਾਲ ਵਿਚ ਟੁੱਭੀ

ਨਹੀਂ, ਮੇਰੇ ਰੁਝੇਵੇਂ ਬੈਕੁੰਠ ਨਾਲ ਨਹੀਂ : ਕਾਸ਼ ਕਿ ਇੰਜ ਹੁੰਦਾ। ਸਗੋਂ ਉਹ ਰੁਝੇਵੇਂ ਚੀਜ਼ਾਂ ਦੇ ਦੂਜੇ ਸਿਰੇ ਨਾਲ ਹਨ; ਮੈਨੂੰ ਪਾਤਾਲ ਵਿਚ ਟੁੱਭੀ ਲਾਉਣੀ ਪਈ ਹੈ ਤਾਂ ਜੋ ਦੋਵਾਂ ਵਿਚ ਪੁਲ ਉਸਾਰ ਸਕਾਂ। ਪਰ ਇਹ ਵੀ ਮੇਰੇ ਕੰਮ ਲਈ ਜ਼ਰੂਰੀ ਹੈ ਅਤੇ ਉਸ ਦਾ ਸਾਹਮਣਾ ਕਰਨਾ ਹੀ ਹੋਵੇਗਾ।

੩੦.੫.੧੯੩੬

## ਪਹੁ-ਫੁਟਾਲੇ ਤੋਂ ਪਹਿਲੋਂ ਦਾ ਹਨ੍ਹੇਰਾ

ਤੁਹਾਡੀਆਂ ਮੁਸ਼ਕਲਾਂ ਜੋ ਡਾਢੀਆਂ ਹੀ ਪ੍ਰਚੰਡ ਹੋ ਰਹੀਆਂ ਹਨ ਇਸ ਦਾ ਕਾਰਨ ਇਹ ਹੈ ਕਿ ਯੋਗ-ਸਾਧਨਾ ਹੁਣ ਨਿਸ਼ਚੇਤਨਾ ਦੀ ਕੜ-ਤਲ ਤੇ ਆ ਪਹੁੰਚੀ ਹੈ ਜਿਹੜੀ ਵਿਅਕਤੀ ਅਤੇ ਦੁਨੀਆ ਵਿਚ ਪਰਮਾਤਮਾ ਦੀ ਫ਼ਤਹ ਤੇ ਉਸ ਫ਼ਤਹ ਵਲ ਲੈ ਜਾਣ ਵਾਲੇ ਭਗਵਤ ਕਾਰਜ ਵਿਚ ਸਭ ਤਰ੍ਹਾਂ ਦੀ ਰੁਕਾਵਟ ਦੀ ਬੁਨਿਆਦੀ ਨੀਂਹ ਹੈ। ਖ਼ੁਦ ਮੁਸ਼ਕਲਾਂ ਆਸ਼੍ਰਮ ਵਿਚ ਤੇ ਬਾਹਰੀ ਜਗਤ ਵਿਚ ਆਮ ਹਨ। ਸ਼ੰਕਾ, ਨਿਰਾਸਤਾ, ਸ਼੍ਰੱਧਾ ਦਾ ਘਾਟਾ ਜਾਂ ਹਰਾਸ, ਆਦਰਸ਼ ਵਿਖੇ ਪ੍ਰਾਣਕ ਉਤਸਾਹ ਦਾ ਢਿੱਲੇ ਪੈ ਜਾਣਾ, ਵਿਆਕੁਲਤਾ ਅਤੇ ਭਵਿੱਖ ਦੀ ਆਸ ਦਾ ਚਕਰਾ ਜਾਣਾ ਇਸ ਮੁਸ਼ਕਲ ਦੇ ਆਮ ਚਿੰਨ੍ਹ ਹਨ। ਬਾਹਰਲੀ ਦੁਨੀਆ ਵਿਚ ਇਸ ਕੋਲੋਂ ਵੀ ਭੈੜੀਆਂ ਹਾਲਤਾਂ ਹਨ, ਜਿਵੇਂ ਨਕੋੜ-ਪੰਥ ਦਾ ਆਮ ਵਾਧਾ, ਕਿਸੇ ਵੀ ਚੀਜ਼ ਵਿਚ ਵਿਸ਼ਵਾਸ ਕਰਨ ਤੋਂ ਇਨਕਾਰੀ, ਦਿਆਨਤਦਾਰੀ ਦਾ ਘਾਟਾ, ਬੇਈਮਾਨੀ ਦੀ ਬਹੁਤਾਇਤ, ਉਚੇਰੀਆਂ ਚੀਜ਼ਾਂ ਨੂੰ ਤਾਕ ਵਿਚ ਰੱਖ ਕੇ ਖਾਣ-ਪੀਣ, ਧਨ-ਦੌਲਤ, ਆਰਾਮ-ਤਲਬੀ, ਸੁਖ-ਮੌਜ ਵਿਚ ਰੁਝੇਵਾਂ ਅਤੇ ਇਹ ਆਮ ਉਡੀਕ ਕਿ ਦੁਨੀਆ ਲਈ ਭੈੜੇ ਤੋਂ ਭੈੜੇ ਦਿਨ ਆ ਰਹੇ ਹਨ। ਇਹ ਹਾਲਾਤ ਭਾਵੇਂ ਕਿੰਨੇ ਹੀ ਪ੍ਰਚੰਡ ਕਿਉਂ ਨਾ ਹੋਣ, ਆਰਜ਼ੀ ਹਨ ਅਤੇ ਜੋ ਲੋਕ ਜਗਤ-ਊਰਜਾ ਦੀ ਦੀ ਕਾਰਵਾਈ ਤੇ ਪਰਮਾਤਮਾ ਦੀ ਕਾਰਵਾਈ ਬਾਰੇ ਕੁਝ ਵੀ ਜਾਣਦੇ ਹਨ, ਉਨ੍ਹਾਂ ਲਈ ਤਿਆਰ ਸਨ। ਖ਼ੁਦ ਮੈਂ ਇਹ ਪਹਿਲੇ ਵੇਖ ਚੁਕਾ ਸਾਂ ਕਿ ਇਹ ਅਤਿਅੰਤ ਭੈੜੀ ਅਵਸਥਾ ਆਏਗੀ, ਪਹੁ-ਫੁਟਾਲੇ ਤੋਂ ਪਹਿਲੋਂ ਦੀ ਰਾਤ ਦਾ ਹਨ੍ਹੇਰਾ; ਇਸ ਲਈ ਮੈਂ ਨਿਰਾਸ ਨਹੀਂ ਹੁੰਦਾ। ਮੈਂ ਜਾਣਦਾ ਹਾਂ ਕਿ ਹਨ੍ਹੇਰੇ ਪਿੱਛੇ ਕੀ ਵਰਤ ਰਿਹਾ ਹੈ ਅਤੇ ਉਸ ਦੀ ਆਉਂਦ ਦੇ ਮੁਢਲੇ ਚਿੰਨ੍ਹ ਵੇਖ ਤੇ ਮਹਿਸੂਸ ਰਿਹਾ ਹਾਂ। ਜੋ ਵਾਹਿਗੁਰੂ ਦੇ ਮੁਤਲਾਸ਼ੀ ਹਨ ਉਨ੍ਹਾਂ ਨੂੰ ਆਪਣੇ ਪੈਰ ਦਰਿੜ੍ਹਤਾ ਨਾਲ ਜਮਾਏ ਰਖਣੇ ਹੋਣਗੇ ਅਤੇ ਆਪਣੀ ਤਲਾਸ਼ ਵਿਚ ਡਟੇ ਰਹਿਣਾ ਹੋਵੇਗਾ; ਕੁਝ ਚਿਰ ਮਗਰੋਂ ਹਨ੍ਹੇਰਾ ਲਹਿਣ ਤੇ ਲੋਪ ਹੋਣ ਲਗ ਪਵੇਗਾ ਅਤੇ ਨੂਰ ਨਿਕਲ ਆਏਗਾ।

੯.੪.੧੯੪੭

## ਸ਼ਖ਼ਸੀ ਭਗਵਾਨ ਦਾ ਪ੍ਰਗਟਾਓ

ਇਹ ਬੜੇ ਹੀ ਅਚੰਭੇ ਦੀ ਗਲ ਹੈ ਕਿ ਤੁਸੀਂ ਅਜੇਹੀ ਸਾਧਾਰਣ ਤੇ ਜਾਣੂ ਵਿਆਖਿਆ ਨੂੰ ਵੀ ਨਾ ਸਮਝ ਸਕੋ; ਕਾਰਨ ਇਸ ਯੋਗ ਦੀ ਹਮੇਸ਼ਾ ਸਮੁੱਚੀ ਦਲੀਲ ਹੀ ਇਹ ਰਹੀ ਹੈ ਕਿ ਕੇਵਲ ਗ਼ੈਰ-ਸ਼ਖ਼ਸੀ ਭਗਵਾਨ ਦੀ ਪ੍ਰਾਪਤੀ ਲਈ ਸਾਧਨਾ ਕਰਨ ਤੋਂ ਕੇਵਲ ਅੰਤਰੀ ਅਨੁਭਵ ਹੀ ਮਿਲਦਾ ਹੈ ਜਾਂ ਵੱਧ ਤੋਂ ਵੱਧ ਮੁਕਤੀ। ਪੂਰਨ ਭਗਵਾਨ ਦੇ ਸਰਬੰਗੀ ਕਾਰਜ ਤੋਂ ਬਿਨਾ ਸਮੁੱਚੀ ਪ੍ਰਕ੍ਰਿਤੀ ਦੀ ਤਬਦੀਲੀ ਨਹੀਂ ਹੋ ਸਕਦੀ। ਜੇ ਇੰਜ ਨਾ ਹੋਏ ਤਾਂ ਸ੍ਰੀ ਮਾਂ ਇੱਥੇ ਨਾ

ਹੋਣ ਅਤੇ ਮੈਂ ਇੱਥੇ ਨਾ ਹੋਵਾਂ ਜੇ ਗ਼ੈਰ-ਸ਼ਖ਼ਸੀ ਵਾਹਿਗੁਰੂ ਦੀ ਅਨੁਭੂਤੀ ਹੀ ਕਾਫ਼ੀ ਹੋਏ।

## ਪ੍ਰਗਟਾਓ ਦੀ ਤਿਆਰੀ

ਹਾਂ, ਨਿਸ਼ਚੇ। ਇਹ ਸਭ ਕੁਝ ਅਤੀਮਨ ਦੇ ਧਰਤ-ਚੇਤਨਾ ਉੱਤੇ, ਹੇਠਾਂ ਮਾਦੇ ਤਕ, ਪ੍ਰਗਟਾਓ ਦੀ ਤਿਆਰੀ ਲਈ ਕੀਤਾ ਜਾ ਰਿਹਾ ਹੈ, ਸੋ ਇਹ ਕੇਵਲ ਮੇਰੇ ਤੇ ਸ੍ਰੀ ਮਾਂ ਦੇ ਸਰੀਰ ਲਈ ਹੀ ਨਹੀਂ।

ਜੇ ਇਹ (ਅਤੀਮਨ) ਹੇਠਾਂ ਸਾਡੀ ਦੇਹ ਵਿਚ ਉਤਰ ਆਏ ਤਾਂ ਇਸ ਦਾ ਮਤਲਬ ਹੋਇਆ ਕਿ ਉਹ ਹੇਠਾਂ ਮਾਦੇ ਵਿਚ ਉਤਰ ਆਇਆ ਹੈ, ਇਸ ਲਈ ਕੋਈ ਵਜ੍ਹਾ ਨਹੀਂ ਕਿ ਉਹ ਸਾਧਕਾਂ ਵਿਚ ਪ੍ਰਗਟ ਨਾ ਹੋਵੇ।

## ਉਨ੍ਹਾਂ ਦੀ ਚੇਤਨਾ ਤੇ ਪੰਧ ਦੀ ਤਦਰੂਪਤਾ

ਸ੍ਰੀ ਮਾਂ ਦੀ ਚੇਤਨਾ ਭਗਵਤ ਚੇਤਨਾ ਹੈ ਅਤੇ ਉਸ ਤੋਂ ਜੋ ਲੋਅ ਆਉਂਦੀ ਹੈ ਉਹ ਭਗਵਤ ਸਚਾਈ ਦੀ ਲੋਅ ਹੈ। ਜੋ ਵਿਅਕਤੀ ਸ੍ਰੀ ਮਾਂ ਦੀ ਲੋਅ ਲੈਂਦਾ, ਕਬੂਲਦਾ ਤੇ ਉਸ ਅੰਦਰ ਨਿਵਾਸ ਕਰਦਾ ਹੈ ਉਹ ਸਚਾਈ ਨੂੰ ਸਭ ਪੱਧਰਾਂ –ਮਾਨਸਕ, ਪ੍ਰਾਣਕ, ਭੌਤਕ– ਤੇ ਦੇਖਣਾ ਸ਼ੁਰੂ ਕਰ ਦੇਵੇਗਾ। ਉਹ ਹਰ ਉਸ ਚੀਜ਼ ਨੂੰ ਤਿਆਗ ਦੇਵੇਗਾ ਜੋ ਅਦੈਵੀ ਹੈ,–ਜੋ ਕੁਝ ਅਦੈਵੀ ਹੈ ਉਹ ਹਨ੍ਹੇਰ ਸ਼ਕਤੀਆਂ ਦਾ ਝੂਠ ਹੈ, ਅਗਿਆਨ ਹੈ, ਭੁਲ ਹੈ; ਹਰ ਉਹ ਚੀਜ਼ ਅਦੈਵੀ ਹੈ ਜੋ ਝੱਲੀ ਹੈ ਤੇ ਭਗਵਤ ਸਚਾਈ ਅਤੇ ਉਸ ਦੀ ਲੋਅ ਤੇ ਸ਼ਕਤੀ ਨੂੰ ਕਬੂਲਣ ਲਈ ਤਿਆਰ ਨਹੀਂ। ਇਸ ਲਈ ਹਰ ਉਸ ਚੀਜ਼ ਨੂੰ ਅਦੈਵੀ ਸਮਝਣਾ ਚਾਹੀਦਾ ਹੈ ਜੋ ਸ੍ਰੀ ਮਾਂ ਦੀ ਲੋਅ ਤੇ ਸ਼ਕਤੀ ਨੂੰ ਕਬੂਲਣ ਲਈ ਤਿਆਰ ਨਹੀਂ। ਇਸੇ ਕਰਕੇ ਮੈਂ ਹਮੇਸ਼ਾਂ ਹੀ ਤੁਹਾਨੂੰ ਇਹ ਕਹਿੰਦਾ ਰਿਹਾ ਹਾਂ ਕਿ ਸ੍ਰੀ ਮਾਂ ਅਤੇ ਉਨ੍ਹਾਂ ਦੀ ਜੋਤ ਤੇ ਸ਼ਕਤੀ ਨਾਲ ਰਿਸ਼ਤਾ ਬਣਾਓ, ਕਾਰਨ ਇਹੋ ਤਰੀਕਾ ਹੈ ਜਿਸ ਨਾਲ ਤੁਸੀਂ ਇਸ ਉਲਝਣ ਤੇ ਇਸ ਝੱਲੇਪਣ ਵਿਚੋਂ ਨਿਕਲ ਸਕਦੇ ਹੋ ਅਤੇ ਉਸ ਸਚਾਈ ਨੂੰ ਕਬੂਲ ਸਕਦੇ ਹੋ ਜੋ ਉਪਰੋਂ ਆਉਂਦੀ ਹੈ।

ਜਦੋਂ ਅਸੀਂ ਸ੍ਰੀ ਮਾਂ ਦੀ ਲੋਅ ਜਾਂ ਆਪਣੀ ਲੋਅ ਬਾਰੇ ਕਿਸੀ ਉਚੇਚੇ ਭਾਵ ਵਿਚ ਕਹਿ ਰਹੇ ਹੁੰਦੇ ਹਾਂ ਤਾਂ ਇਸ ਤੋਂ ਸਾਡੀ ਮੁਰਾਦ ਇਕ ਉਚੇਚੇ ਗੁੱਝ ਅਮਲ ਤੋਂ ਹੈ –ਅਸੀਂ ਉਨ੍ਹਾਂ ਖ਼ਾਸ ਲੋਆਂ ਬਾਰੇ ਬੋਲ ਰਹੇ ਹੁੰਦੇ ਹਾਂ ਜੋ ਅਤੀਮਾਨਸ ਤੋਂ ਆਉਂਦੀਆਂ ਹਨ। ਇਸ ਅਮਲ ਵਿਚ ਸ੍ਰੀ ਮਾਂ ਦੀ ਚਿੱਟੀ ਲੋਅ ਹੈ ਜਿਹੜੀ ਪਵਿੱਤਰ ਕਰਦੀ ਹੈ, ਚਾਨਣ ਤੇ ਭਗਵਤ ਸਚਾਈ ਦਾ ਸਮੁੱਚਾ ਤੱਤ ਤੇ ਤਾਕਤ ਹੇਠਾਂ ਲਿਆਉਂਦੀ ਹੈ ਅਤੇ ਇੰਜ ਰੂਪਾਂਤਰ ਸੰਭਵ ਬਣਾਉਂਦੀ ਹੈ। ਪਰ ਅਸਲ ਵਿਚ ਸਭੋ ਲੋਅ ਜੋ ਉਪਰੋਂ ਅਤੀ ਉੱਚੀ ਦੈਵੀ ਸਚਾਈ ਤੋਂ ਆਉਂਦੀ ਹੈ ਸ੍ਰੀ ਮਾਂ ਦੀ ਹੈ।

ਸ੍ਰੀ ਮਾਂ ਦੇ ਤੇ ਮੇਰੇ ਪੰਧ ਵਿਚ ਕੋਈ ਭੇਤ ਨਹੀਂ; ਸਾਡਾ ਇੱਕੋ ਪੰਧ ਹੈ ਤੇ ਹਮੇਸ਼ਾ ਰਿਹਾ ਹੈ, ਉਹ ਪੰਧ ਅਤੀਮਾਨਸਕ ਤਬਦੀਲੀ ਤੇ ਦੈਵੀ ਅਨੁਭੂਤੀ ਵਲ ਲੈ ਜਾਂਦਾ ਹੈ; ਨਾ ਕੇਵਲ ਅਖ਼ੀਰ ਵਿਚ ਆਕੇ ਬਲਕਿ ਉਹ ਸ਼ੁਰੂ ਤੋਂ ਹੀ ਇਕੋ ਰਿਹਾ ਹੈ।

ਸ੍ਰੀ ਮਾਂ ਨੂੰ ਇਕ ਪਾਸੇ ਰੱਖ ਕੇ ਤੇ ਮੈਨੂੰ ਦੂਜੇ ਜਾਂ ਬਿਲਕੁਲ ਵਖਰੇ ਪਾਸੇ ਰੱਖ ਕੇ ਵੰਡ ਤੇ ਵਿਰੋਧ ਲਿਆਉਣ ਦੀ ਕੋਸ਼ਸ਼ ਹਮੇਸ਼ਾ ਹੀ ਝੂਠ ਦੀਆਂ ਸ਼ਕਤੀਆਂ ਦਾ ਇਕ ਫ਼ਰੇਬ ਰਿਹਾ ਹੈ ਜਦੋਂ ਜਦੋਂ ਵੀ ਉਹ ਸਾਧਕ ਨੂੰ ਸੱਚ ਤਕ ਪਹੁੰਚਣ ਤੋਂ ਰੋਕਣਾ ਚਾਹੁੰਦੀਆਂ ਹਨ। ਇਸ ਤਰ੍ਹਾਂ ਦੀਆਂ ਸਚਾਈਆਂ ਆਪਣੇ ਮਨੋ ਕੱਢ ਦਿਓ।

ਇਹ ਜਾਣੋ ਕਿ ਸ੍ਰੀ ਮਾਂ ਦੀ ਲੋਅ ਤੇ ਸ਼ਕਤੀ ਸੱਚ ਦੀ ਲੋਅ ਤੇ ਸ਼ਕਤੀ ਹੈ; ਹਮੇਸ਼ਾ ਹੀ ਸ੍ਰੀ ਮਾਂ ਦੀ ਲੋਅ ਤੇ ਸ਼ਕਤੀ ਨਾਲ ਤਅਲਕ ਬਣਾਏ ਰੱਖੋ, ਤਦੋਂ ਹੀ ਤੁਸੀਂ ਰੱਬੀ ਸਚਾਈ ਵਿਚ ਵਿਕਸ ਸਕਦੇ ਹੋ।

## -ਸ੍ਰੀ ਮਾਂ ਦੇ ਸਾਕਾਰ ਰੂਪ ਦਾ ਮਨੋਰਥ

ਪ੍ਰਸ਼ਨ – ਕਿਆ ਮੇਰਾ ਇਹ ਖ਼ਿਆਲ ਠੀਕ ਹੈ ਕਿ ਵਿਅਕਤੀ ਰੂਪ ਵਿਚ ਉਹ ਸਭ ਰੱਬੀ ਤਾਕਤਾਂ ਨੂੰ ਆਕਾਰਦੇ ਹਨ ਅਤੇ ਰੱਬੀ ਕ੍ਰਿਪਾ ਨੂੰ ਵੱਧ ਤੋਂ ਵੱਧ ਭੌਤਕ ਪੱਧਰ ਉੱਤੇ ਲਿਆਉਂਦੇ ਹਨ, ਅਤੇ ਉਨ੍ਹਾਂ ਦਾ ਸਾਕਾਰ ਰੂਪ ਸਮੁੱਚੀ ਭੌਤਕ ਚੇਤਨਾ ਲਈ ਤਬਦੀਲੀ ਤੇ ਰੂਪਾਂਤਰ ਦਾ ਇਕ ਮੌਕਿਆ ਹੈ?

ਉੱਤਰ – ਹਾਂ, ਉਨ੍ਹਾਂ ਦਾ ਸਾਕਾਰ ਰੂਪ ਧਰਤ-ਪ੍ਰਕ੍ਰਿਤੀ ਲਈ ਇਕ ਮੌਕਿਆ ਹੈ ਤਾਂ ਜੋ ਉਹ ਅਤੀਮਾਨਸਕ ਨੂੰ ਆਪਣੇ ਅੰਦਰ ਕਬੂਲੇ ਤੇ ਇਸ ਨੂੰ ਸੰਭਵ ਬਣਾਉਣ ਲਈ ਪਹਿਲੋਂ ਲੋੜੀਂ-ਦਾ ਰੂਪਾਂਤਰ ਆਪਣੇ ਅੰਦਰ ਸਾਧੇ। ਮਗਰੋਂ ਅਤੀਮਾਨਸਕ ਦੁਆਰਾ ਇਕ ਹੋਰ ਰੂਪਾਂਤਰ ਕੀਤਾ ਜਾਵੇਗਾ, ਪਰ ਸਮੁੱਚੀ ਧਰਤ-ਚੇਤਨਾ ਹੀ ਅਤੀਮਾਨਸਕ ਨਹੀਂ ਹੋ ਜਾਵੇਗੀ – ਸਭ ਤੋਂ ਪਹਿਲੋਂ ਇਕ ਐਸੀ ਨਵੀਂ ਜਾਤੀ ਹੋਵੇਗੀ ਜੋ ਅਤੀਮਨ ਦੀ ਪ੍ਰਤੀਨਿਧਤਾ ਕਰੇਗੀ, ਜਿਵੇਂ ਮਨੁੱਖ ਹੁਣ ਮਨ ਦੀ ਪ੍ਰਤੀਨਿਧਤਾ ਕਰਦਾ ਹੈ।

੧੩.੮.੧੯੩੯

ਇੱਕੋ ਦੈਵੀ ਸ਼ਕਤੀ ਹੈ ਜਿਹੜੀ ਬ੍ਰਹਿਮੰਡ ਵਿਚ ਤੇ ਵਿਅਕਤੀ ਵਿਚ ਕਾਰਜ ਕਰਦੀ ਹੈ ਅਤੇ ਜੋ ਵਿਅਕਤੀ ਤੇ ਬ੍ਰਹਿਮੰਡ ਤੋਂ ਪਰੇ ਵੀ ਹੈ। ਸ੍ਰੀ ਮਾਂ ਇਨ੍ਹਾਂ ਸਭ ਦੀ ਪ੍ਰਤੀਨਿਧਤਾ ਕਰਦੇ ਹਨ, ਪਰ ਉਹ ਇੱਥੇ ਸਰੀਰ ਵਿਚ ਕਿਸੀ ਅਜੇਹੀ ਚੀਜ਼ ਨੂੰ ਉਤਾਰਨ ਦੀ ਕੋਸ਼ਸ਼ ਕਰ ਰਹੇ ਹਨ ਜਿਹੜੀ ਹਾਲੇ ਤਕ ਇਸ ਮਾਦੀ ਦੁਨੀਆ ਵਿਚ ਪਰਗਟ ਨਹੀਂ ਹੋਈ, ਤਾਂ ਜੋ ਉਹ ਇੱਥੇ ਦੇ ਜੀਵਨ ਦਾ ਰੂਪਾਂਤਰ ਕਰ ਸਕਣ– ਇਸ ਤਰ੍ਹਾਂ ਤੁਹਾਨੂੰ ਉਨ੍ਹਾਂ ਨੂੰ ਭਗਉਤੀ ਸ਼ਕਤੀ ਸਮਝ-ਣਾ ਚਾਹੀਦਾ ਹੈ ਜੋ ਇੱਥੇ ਉਸ ਮਨੋਰਥ ਲਈ ਕਾਰਜ ਕਰ ਰਹੀ ਹੈ। ਉਹ ਸਰੀਰ ਵਿਚ ਇਹ ਸ਼ਕਤੀ ਹਨ, ਪਰ ਆਪਣੀ ਸਮੁੱਚੀ ਚੇਤਨਾ ਵਿਚ ਉਹ ਸ੍ਰੀ ਵਾਹਿਗੁਰੂ ਦੇ ਦੂਜੇ ਦੂਜੇ ਸਭ ਪਹਿਲੂਆਂ ਵਿਚ ਉਹਨਾਂ ਨਾਲ ਇਕ-ਮਿਕ ਹਨ।

ਵੱਖੋ ਵੱਖ ਸਮਿਆਂ ਉੱਤੇ ਉਨ੍ਹਾਂ ਦੇ ਕਈ ਸਰੂਪ ਹਨ। ਭੌਤਕ ਦੇਹ ਦੇ ਪਿੱਛੇ ਸ੍ਰੀ ਮਾਂ ਦੇ ਅਨੇਕ ਰੂਪ ਤੇ ਤਾਕਤਾਂ ਤੇ ਸ਼ਖ਼ਸੀਅਤਾਂ ਹਨ।

# ਪ੍ਰੇਮ

## (ਸ੍ਰੀ ਮਾਂ)

ਨਿਸ਼ਚੇ ਹੀ ਵਾਹਿਗੁਰੂ ਨਾਲ ਪ੍ਰੇਮ ਕਰਨ ਵਾਲਾ ਖ਼ੁਸ਼ ਰਹਿੰਦਾ ਹੈ ਕਿਉਂਕਿ ਵਾਹਿਗੁਰੂ ਸਦਾ ਉਸ ਦੇ ਅੰਗ-ਸੰਗ ਹੈ।

*

ਉੱਕੇ ਤੇ ਨਿਰੇ ਰੱਬੀ ਪ੍ਰੇਮ ਉੱਤੇ ਝੁਕ ਜਾਓ। ਜਦੋਂ ਵਾਹਿਗੁਰੂ ਦਾ ਪ੍ਰੇਮ ਮਿਲ ਜਾਏ ਤਾਂ ਮਨੁੱਖੀ ਪ੍ਰੇਮ ਦਾ ਕੀ ਮੁੱਲ?

*

ਮਨੁੱਖੀ ਪ੍ਰੇਮ ਦੇ ਓਹਲੇ ਸਦਾ ਹੀ ਇਕ ਕੌੜਾ ਸੁਆਦ ਰਹਿੰਦਾ ਹੈ– ਇਹ ਕੇਵਲ ਰੱਬੀ ਪ੍ਰੇਮ ਹੀ ਹੈ ਜੋ ਕਦੇ ਨਿਰਾਸ ਨਹੀਂ ਕਰਦਾ।

*

ਰੱਬੀ ਪ੍ਰੇਮ ਤੁਹਾਡੀ ਅਭੀਪਸਾ ਦੀ ਸਚਾਈ ਦਾ ਆਪ-ਮੁਹਾਰੇ ਉੱਤਰ ਦਿੰਦਾ ਹੈ।

*

ਅਡੋਲਤਾ ਦੀ ਡੂੰਘੀ ਸ਼ਾਨਤੀ ਵਿਚ ਪ੍ਰੇਮ ਇਕ ਸ਼ੁੱਧ ਤੇ ਅਤੁੱਟ ਏਕਤਾ ਦਾ ਰੂਪ ਧਾਰ ਕੇ ਸੁਤੇ ਹੀ ਆਪਣੇ ਪੂਰਣ ਖਿੜਾ ਵਿੱਚ ਪ੍ਰਫੁੱਲਤ ਹੋ ਉਠੇਗਾ।

*

ਕਿਸੀ ਜਟਿਲ ਤਪੱਸਿਆ ਕੋਲੋਂ ਸੱਚਾ ਪ੍ਰੇਮ ਤੇ ਲਗਨ ਵਾਹਿਗੁਰੂ ਵਲ ਵਧੇਰੇ ਛੇਤੀ ਲੈ ਜਾਂਦੇ ਹਨ।

*

ਚੈਤ ਕੇਂਦਰ ਦੀ ਸੁਰਤੀ ਵਿਚ ਰਹੋ, ਇਸ ਤਰ੍ਹਾਂ ਤੁਹਾਡਾ ਇਰਾਦਾ ਕੇਵਲ ਰੱਬੀ ਭਾਣੇ ਨੂੰ ਹੀ ਪਰਗਟ ਕਰੇਗਾ ਅਤੇ ਉਦੋਂ ਤੁਹਾਡੀ ਰੂਪਾਂਤ੍ਰਿਤ ਹੋਂਦ ਵਾਹਿਗੁਰੂ ਦੇ ਪ੍ਰੇਮ ਨੂੰ ਧਾਰਨ ਤੇ ਪ੍ਰਗਟਾਉਣ ਲਗ ਪਵੇਗੀ।

*

ਆਪਣੇ ਮੰਦਿਰ ਵਿਚ ਡੂੰਘੇ ਉਤਰ ਜਾਓ, ਉੱਥੇ ਤੁਸੀਂ ਮੈਨੂੰ ਵੇਖੋਗੇ।

# ਮਾਂ ਮੇਰੀਏ !

ਮਾਂ ਮੇਰੀਏ !
ਮਾਂ ਮਿੱਠੀਏ ! !
ਮਾਂ ਸੋਹਣੀਏ ! ! !
ਮੈਨੂੰ ਦੇਹ ਆਪਣਾ ਪ੍ਰੇਮ,
ਮੈਨੂੰ ਆਪਣਾ ਪਿਆਰ ।
ਬਖ਼ਸ਼ ਇਸ ਜਿੰਦ ਨੂੰ ਵੀ ਇਕ ਬੂੰਦ
ਆਪਣੇ ਅਛੋਹ ਪ੍ਰੇਮ ਦੇ ਸਾਗਰੋਂ,
ਅਥਾਹ ਆਨੰਦ ਦੇ ਸਮੁੰਦਰੋਂ,
ਡੋਲ੍ਹ ਇਸ ਬੰਜਰੇ ਵੀ ਆਪਣੀ ਮੁਸਕਾਨ ਦਾ ਲਾਡ
ਤੇ ਕਰ ਦੇ ਏਹ ਬਾਂਝ ਧਰਤੀ ਵੀ ਉਪਜਾਊ ।

ਮਾਂ ਹਰਖਮਈ !
ਮਾਂ ਹੁਲਾਸਮਈ ! !
ਮਾਂ ਅਨੰਦਮਈ ! ! !
ਬਖ਼ਸ਼ ਏਸ ਇਆਣੇ ਬਾਲੜੇ ਵੀ ਇਕ ਤੁਬਕਾ,
ਆਪਣੇ ਨਿਰਛੱਲ ਸ੍ਰੋਤ ਚੋਂ,
ਆਪਣੀਆਂ ਵਹਿਣਾਂ ਅਗੰਮੀਆਂ ਚੋ,
ਭਰ ਦੇ ਆਪਣੇ ਪਿਆਰ ਦੀ ਮਸਤੀ
ਏਸ ਨਿਮਾਣੀ ਮਾਸ ਦੀ ਗੁੱਡੀ ਵਿਚ,
ਖੋਲ੍ਹ ਦੇ ਮੇਰੇ ਨਿਰੋਲ ਭਾਵਾਂ ਦੀ ਗਠੜੀ,
ਸ਼ੋਧ ਦੇ ਮੇਰੇ ਅਵੱਲੇ ਵਲਵਲੇ,
ਕਰ ਦੇ ਦੂਰ ਮੇਰੇ ਹਿਰਦੇ ਦੀ ਮੈਲ,
ਹਨ੍ਹੇਰਾ ਮੇਰੇ ਮਨ ਦਾ ।

ਮਾਂ ਚਾਨਣੀ !
ਮਾਂ ਲਾਡਲੀ ! !
ਮਾਂ ਭਗਵਤੀ ! ! !

## ਚਾਨਣ

ਲਾਹ ਦੇ ਮੇਰੀਆਂ ਬੰਦਸ਼ਾਂ ਦਾ ਖੋਲ,
ਗ਼ਲਾਫ਼ ਮੇਰੀ ਵਲਗਣਾਂ ਦਾ,
ਮੇਰੀਆਂ ਨੁਹਾਰਾਂ ਦਾ ਬੰਧਨ,
ਬੰਧੇਜ ਮੇਰੀ ਸੁਰਤਾਂ ਦੀ।
ਉਤਾਰ ਦੇ ਪੜਦੇ ਮੇਰੀ ਤੁੱਛਤਾ ਦੇ,
ਚੇਹਰੇ ਮੇਰੇ ਝੂਠ ਦੇ
ਤੇ ਕਰ ਦੇ ਚਾਨਣਾ, ਲੋਅ
ਮੇਰੇ ਅੰਦਰ, ਮੇਰੇ ਬਾਹਰ,
ਮੇਰੇ ਕਣ ਕਣ ਵਿਚ।

ਮਾਂ ਗਤਕੀ!
ਮਾਂ ਕਾਲਕੀ!!
ਮਾਂ ਤੇਜਮਈ!!!
ਮੈਂ ਖੜਾ ਹਾਂ ਨੰਗਾ, ਉਘਾੜਾ,
ਤੇਰੀ ਭਖਦੀ ਜੋਤ ਅੱਗੇ,
ਤੇਰੇ ਤੇਜ ਸੁਨਹਿਰੀ ਅੱਗੇ।
ਝੁਲਸ ਦੇ ਮੁੱਦਤਾਂ ਦਾ ਕੂੜਾ,
ਗੰਦ ਕਦੀਮੀ ਮੇਰੀ ਜਿੰਦ ਦਾ
ਤਾਓ ਨਾਲ, ਲਿਸ਼ਕ ਨਾਲ।
ਫੂਕ ਦੇ ਮੇਰੀਆਂ ਤੁੱਛ ਵਾਸਨਾਵਾਂ,
ਮੇਰੀਆਂ ਖ਼ਾਹਸ਼ਾਂ,
ਕਾਮਨਾਵਾਂ ਮੇਰੀਆਂ,
ਮੇਰੇ ਨਿੱਕੇ ਨਿਕੰਮੇ ਖ਼ਿਆਲ।
ਬਣਾ ਦੇ ਮੇਰੇ ਮਨੂਰ ਦਾ ਸੋਨਾ,
ਕਰ ਦੇ ਮੇਰੀ ਹੋਂਦ ਦਾ ਕਾਇਆ-ਕਲਪ।

—ਹਰ ਕ੍ਰਿਸ਼ਨ ਸਿੰਘ



# ਆਸ਼੍ਰਮ ਦੇ ਬੱਚਿਆਂ ਨੂੰ

**(ਸ੍ਰੀ ਮਾਂ)**

ਕੁਦਰਤ ਵਿਚ ਇਕ ਚੜ੍ਹੀਂਦਾ ਵਿਕਾਸ ਹੈ ਜਿਹੜਾ ਪੱਥਰ ਤੋਂ ਪੌਦੇ ਤਕ, ਪੌਦੇ ਤੋਂ ਪਸ਼ੂ ਤਕ, ਪਸ਼ੂ ਤੋਂ ਮਨੁੱਖ ਤਕ ਜਾਂਦਾ ਹੈ। ਚੂੰਕਿ ਮਨੁੱਖ ਇਸ ਵਕਤ ਚੜ੍ਹੀਂਦੇ ਵਿਕਾਸ ਦੀ ਟੀਸੀ ਦੇ ਡੰਡੇ ਤੇ ਖੜ੍ਹਾ ਹੈ, ਉਹ ਆਪਣੇ ਆਪ ਨੂੰ ਇਸ ਚੜ੍ਹਾਓ ਦੀ ਅਖੀਰੀ ਅਵਸਥਾ ਸਮਝਦਾ ਹੈ ਅਤੇ ਇਹ ਵਿਸ਼ਵਾਸ ਕਰਦਾ ਹੈ ਕਿ ਭੋਂ ਉੱਤੇ ਉਸ ਕੋਲੋਂ ਵਧੇਰੇ ਉੱਤਮ ਵਸਤ ਹੋਰ ਕੋਈ ਨਹੀਂ ਹੋ ਸਕਦੀ। ਆਪਣੀ ਭੌਤਕ ਪ੍ਰਕ੍ਰਿਤੀ ਵਿਚ ਉਹ ਅਜੇ ਤਕ ਪੂਰੇ ਦਾ ਪੂਰਾ ਪਸ਼ੂ ਹੈ, ਸੋਚਦਾ ਤੇ ਬੋਲ-ਦਾ ਪਸ਼ੂ, ਪਰ ਆਪਣੀਆਂ ਮਾਦੀ ਆਦਤਾਂ ਤੇ ਬਿਰਤੀਆਂ ਵਿਚ ਉਹ ਹੈ ਪਸ਼ੂ ਹੀ। ਨਿਸ਼ਚੇ ਹੀ, ਕੁਦਰਤ ਅਜੇਹੇ ਅਧੂਰੇ ਨਤੀਜੇ ਤੋਂ ਸੰਤੁਸ਼ਟ ਨਹੀਂ ਹੋ ਸਕਦੀ; ਉਹ ਇਕ ਐਸੀ ਹੋਂਦ ਨੂੰ ਪ੍ਰਗਟਾ-ਉਣ ਦਾ ਉੱਦਮ ਕਰ ਰਹੀ ਹੈ ਜਿਹੜੀ ਮਨੁੱਖ ਲਈ ਉਸੇ ਤਰ੍ਹਾਂ ਹੋਵੇਗੀ ਜਿਵੇਂ ਪਸ਼ੂ ਲਈ ਮਨੁੱਖ, ਇਕ ਐਸੀ ਹੋਂਦ ਜਿਹੜੀ ਅਪਣੇ ਬਾਹਰੀ ਰੂਪ ਵਿਚ ਤਾਂ ਮਨੁੱਖ ਹੀ ਹੋਵੇਗੀ ਅਤੇ ਇਸ ਦੇ ਬਾਵਜੂਦ ਜਿਸ ਦੀ ਚੇਤਨਾ ਮਾਨਸਕ ਚੇਤਨਾ ਤੋਂ ਤੇ ਅਗਿਆਨ ਦੀ ਗ਼ੁਲਾਮੀ ਤੋਂ ਕਿਤੇ ਉੱਚੀ ਚੜ੍ਹ ਜਾਏਗੀ।

ਸ੍ਰੀ ਅਰਵਿੰਦ ਮਨੁੱਖਾਂ ਨੂੰ ਇਸ ਸਚਾਈ ਦੀ ਸਿਖਿਆ ਦੇਣ ਲਈ ਧਰਤੀ ਤੇ ਆਏ। ਉਨ੍ਹਾਂ ਦੱਸਿਆ ਕਿ ਮਨੁੱਖ ਮਾਨਸਿਕ ਚੇਤਨਾ ਵਿਚ ਵਸਦਾ ਕੇਵਲ ਇਕ ਵਿਚਕਾਰਲਾ ਜੀਵ ਹੈ, ਪਰ ਉਸ ਵਿਚ ਇਕ ਨਵੀਂ ਚੇਤਨਾ –ਸਤਿ ਚੇਤਨਾ– ਪ੍ਰਾਪਤ ਕਰਨ ਦੀ ਸੰਭਾਵਨਾ ਮੌਜੂਦ ਹੈ ਅਤੇ ਇਹ ਉਸ ਦੇ ਹੱਥ ਹੈ ਕਿ ਜੇ ਚਾਹੇ ਤਾਂ ਉਹ ਇਕ ਪੂਰੇ ਤੋਰ ਤੇ ਸਮਸੁਰ, ਚੰਗੀ ਤੇ ਸੋਹਣੀ, ਪ੍ਰਸੰਨ ਤੇ ਪੂਰੀ ਚੇਤਨ ਜ਼ਿੰਦਗੀ ਵਤੀਤ ਸਕਦਾ ਹੈ। ਜੀਵਨ ਭਰ ਸ੍ਰੀ ਅਰਵਿੰਦ ਇਸ ਚੇਤਨਾ ਨੂੰ, ਜਿਸ ਨੂੰ ਉਹ ਅਤੀਮਾਨਸਕ ਚੇਤਨਾ ਦਾ ਨਾਂ ਦਿੰਦੇ ਹਨ, ਆਪਣੇ ਅੰਦਰ ਸਥਾਪਤ ਕਰਨ ਤੇ ਜੋ ਉਨ੍ਹਾਂ ਦੇ ਆਸੇ ਪਾਸੇ ਜਮ੍ਹਾ ਹੋਏ ਉਨ੍ਹਾਂ ਨੂੰ ਉਸ ਦਾ ਅਨੁਭਵ ਕਰਾਉਣ ਵਿਚ ਰੁੱਝੇ ਰਹੇ।

ਤੁਸੀਂ ਆਪਣਾ ਇਹ ਧੰਨਭਾਗ ਸਮਝੋ ਕਿ ਤੁਸੀਂ ਬਿਲਕੁਲ ਛੋਟੀ ਉਮਰੇ ਹੀ ਆਸ਼੍ਰਮ ਵਿਚ ਆ ਗਏ ਹੋ, ਯਾਨੀ ਤੁਸੀਂ ਹਾਲੇ ਤਕ ਲਚੀਲੇ ਹੋ ਅਤੇ ਇਸ ਯੋਗ ਹੋ ਕਿ ਤੁਸੀਂ ਇਸ ਆਦਰਸ਼ ਮੂਜਬ ਢਲ ਸਕੋ ਅਤੇ ਨਵੀਂ ਜਾਤੀ ਦੇ ਪ੍ਰਤੀਨਿਧ ਬਣ ਸਕੋ। ਇੱਥੇ ਆਸ਼੍ਰਮ ਵਿਚ, ਜਿੱਥੋਂ ਤਕ ਆਲੇ-ਦੁਆਲੇ, ਪ੍ਰਭਾਵ, ਸਿਖਿਆ ਅਤੇ ਮਿਸਾਲ ਦਾ ਸਬੰਧ ਹੈ, ਇਸ ਅਤੀਮਾਨਸਕ ਚੇਤਨਾ ਨੂੰ ਸੁਰਜੀਤ ਕਰਨ ਅਤੇ ਉਸ ਦੇ ਕਨੂੰਨ ਮੂਜਬ ਵਿਕਸਣ ਲਈ ਤੁਸੀਂ ਅਤਿਅੰਤ ਹੀ ਢੁਕਵੀਆਂ ਹਾਲਤਾਂ ਵਿਚ ਹੋ।

ਹੁਣ ਸਭ ਕੁਝ ਤੁਹਾਡੇ ਇਰਾਦੇ ਤੇ ਤੁਹਾਡੀ ਸਿਦਕ-ਦਿਲੀ ਤੇ ਨਿਰਭਰ ਕਰਦਾ ਹੈ। ਜੇ ਤੁਹਾਡਾ ਇਰਾਦਾ ਹੈ ਕਿ ਤੁਸੀਂ ਸਾਧਾਰਨ ਮਨੁੱਖ ਜਾਤੀ ਦੇ ਨਾ ਰਹੋ, ਨਿਰੇ-ਪੁਰੇ ਵਿਕਸਤ ਪਸ਼ੂ ਨਾ ਰਹੋ, ਜੇ ਤੁਹਾਡਾ ਇਰਾਦਾ ਸ੍ਰੀ ਅਰਵਿੰਦ ਦੇ ਅਤੀਮਾਨਸਕ ਆਦਰਸ਼ ਨੂੰ ਆਪਣੇ ਅੰਦਰ ਉਤਾਰ ਕੇ ਇਕ ਨਵੀਂ ਜਾਤੀ ਦੇ ਮਨੁੱਖ ਬਣਨ ਦਾ ਹੈ ਤਾਂ ਇਸ ਮਨੋਰਥ ਨੂੰ ਸਿੱਧ ਕਰਨ ਲਈ ਤੁਹਾਨੂੰ ਇੱਥੇ ਸਭ ਤਰ੍ਹਾਂ ਦੀ ਲੋੜੀਂਦੀ ਸਹਾਇਤਾ ਮਿਲ ਜਾਏਗੀ; ਤੁਸੀਂ ਆਸ਼੍ਰਮ ਵਿਚ ਰਹਿ ਕੇ ਪੂਰਾ ਪੂਰਾ ਲਾਭ ਉਠਾਉਗੇ ਅਤੇ ਅੰਤ ਵਿਚ ਦੁਨੀਆ ਲਈ ਜੀਉਂਦੀਆਂ ਮਿਸਾਲਾਂ ਬਣ ਜਾਉਗੇ।

# ਅਧਿਆਤਮਕਤਾ, ਧਰਮ ਤੇ ਇਖ਼ਲਾਕ

(ਸ੍ਰੀ ਅਰਵਿੰਦ)

ਅਧਿਆਤਮਕ ਜ਼ਿੰਦਗੀ, ਧਾਰਮਕ ਜ਼ਿੰਦਜੀ ਅਤੇ ਸਾਧਾਰਨ ਮਨੁੱਖੀ ਜੀਵਨ, ਇਖ਼ਲਾਕ ਜਿਸ ਦਾ ਇਕ ਹਿੱਸਾ ਹੈ, ਇਹ ਤਿੰਨ ਬਿਲਕੁਲ ਵਖਰੀਆਂ ਵਖਰੀਆਂ ਚੀਜ਼ਾਂ ਹਨ ਅਤੇ ਵਿਅਕਤੀ ਨੂੰ ਇਹ ਜਾਣਨਾ ਜ਼ਰੂਰੀ ਹੈ ਕਿ ਉਸ ਨੂੰ ਕਿਹੜੀ ਜ਼ਿੰਦਗੀ ਦੀ ਲੋਚ ਹੈ, ਅਤੇ ਤਿੰਨਾਂ ਦਾ ਇਕ ਥਾਂ ਘਾਲਾ-ਮਾਲਾ ਨਹੀਂ ਕਰ ਦੇਣਾ ਚਾਹੀਦਾ।

ਸਾਧਾਰਨ ਜ਼ਿੰਦਗੀ ਆਪਣੀ ਸੱਚੀ ਆਤਮਾ ਤੋਂ ਤੇ ਵਾਹਿਗੁਰੂ ਤੋਂ ਵੱਖ ਹੋਈ ਔਸਤ ਮਨੁੱਖੀ ਚੇਤਨਾ ਦੀ ਜ਼ਿੰਦਗੀ ਹੈ ਅਤੇ ਮਨ, ਪ੍ਰਾਣ ਤੇ ਦੇਹ ਦੀਆਂ ਆਮ ਆਦਤਾਂ ਦੁਆਰਾ— ਜੋ ਅਗਿਆਨ ਦੇ ਕਨੂੰਨ ਹਨ— ਸ਼ਾਸਤ ਹੁੰਦੀ ਹੈ।

ਧਾਰਮਕ ਜ਼ਿੰਦਗੀ ਉਸੀ ਅਗਿਆਨੀ ਮਨੁੱਖੀ ਚੇਤਨਾ ਦੀ ਲਹਿਰ ਹੈ, ਜਿਹੜੀ ਭੋਂ ਤੋਂ ਵਾਹਿ-ਗੁਰੂ ਵਲ ਪਰਤ ਰਹੀ ਜਾਂ ਪਰਤਣ ਦੀ ਕੋਸ਼ਸ਼ ਕਰ ਰਹੀ ਹੋਏ ਪਰ ਹਾਲੇ ਗਿਆਨ-ਰਹਿਤ ਹੋਏ ਅਤੇ ਕਿਸੀ ਫ਼ਿਰਕੇ ਜਾਂ ਕਿਸੀ ਮਜ਼੍ਹਬੀ ਨਿਸ਼ਚੇ ਦੇ ਕੱਟੜ ਮਤਾਂ ਤੇ ਅਸੂਲਾਂ ਅਨੁਸਾਰ ਵਤੀਤੀ ਜਾ ਰਹੀ ਹੋਏ, ਜਿਸ ਦਾ ਇਹ ਦਾਵਾ ਹੋਏ ਕਿ ਉਸ ਨੇ ਧਰਤ-ਚੇਤਨਾ ਦੇ ਬੰਧਨਾਂ ਤੋਂ ਕਿਸੀ ਅਨੰਦਮਈ ਪਰਲੋਕ ਵਿਚ ਪਹੁੰਚਣ ਦਾ ਰਸਤਾ ਲਭ ਲਿਆ ਹੈ। ਧਾਰਮਕ ਜ਼ਿੰਦਗੀ ਅਧਿਆਤਮਕ ਜ਼ਿੰਦਗੀ ਤਕ ਅਪੜਨ ਲਈ ਮੁਢਲਾ ਉੱਦਮ ਹੋ ਸਕਦਾ ਹੈ, ਪਰ ਬਹੁਤ ਅਕਸਰ ਹੀ ਇਹ ਬਿਨਾ ਕਿਸੀ ਲਾਭ ਤੋਂ ਸੰਸਕਾਰਾਂ, ਰਹੁ-ਰੀਤੀਆਂ ਤੇ ਪੂਜਾ-ਪਾਠ ਜਾਂ ਬੰਨ੍ਹਵੇਂ ਖ਼ਿਆਲਾਂ ਤੇ ਰੂਪਾਂ ਦੇ ਘੇਰੇ ਵਿਚ ਚੱਕਰ ਕਟਦੇ ਰਹਿਣ ਤੋਂ ਸਵਾ ਹੋਰ ਕੁਝ ਨਹੀਂ ਹੁੰਦੀ।

ਅਧਿਆਤਕ ਜ਼ਿੰਦਗੀ, ਇਸ ਤੋਂ ਉਲਟ, ਸਿੱਧੇ ਹੀ ਚੇਤਨਾ ਦੀ ਤਬਦੀਲੀ ਤੋਂ ਸ਼ੁਰੂ ਹੁੰਦੀ ਹੈ,—ਸਾਧਾਰਨ ਚੇਤਨਾ, ਯਾਨੀ ਅਗਿਆਨੀ ਤੇ ਆਤਮਾ ਤੇ ਰੱਬ ਤੋਂ ਵਖਰੀ ਹੋਈ ਚੇਤਨਾ ਦੀ, ਇਕ ਐਸੀ ਵਡੇਰੀ ਚੇਤਨਾ ਵਿਚ ਤਬਦੀਲੀ ਜਿਸ ਵਿਚ ਵਿਅਕਤੀ ਆਪਣੀ ਸੱਚੀ ਹੋਂਦ ਦਾ ਅਨੁਭਵ ਕਰਦਾ ਅਤੇ ਪਹਿਲੋਂ ਵਾਹਿਗੁਰੂ ਦੀ ਸਿੱਧੀ ਤੇ ਜੀਉਂਦੀ ਛੋਹ ਅਤੇ ਮਗਰੋਂ ਉਸ ਨਾਲ ਮਿਲਾਪ ਹਾਸਲ ਕਰਦਾ ਹੈ। ਅਧਿਆਮਕ ਮੁਤਲਾਸ਼ੀ ਲਈ ਚੇਤਨਾ ਦੀ ਇਹ ਤਬਦੀਲੀ ਹੀ ਉਸ ਦੀ ਤਲਾਸ਼ ਹੈ ਅਤੇ ਉਹ ਹੋਰ ਕਿਸੇ ਚੀਜ਼ ਦੀ ਪਰਵਾਹ ਨਹੀਂ ਕਰਦਾ।

ਇਖ਼ਲਾਕ ਸਾਧਾਰਨ ਜ਼ਿੰਦਗੀ ਦਾ ਅੰਗ ਹੈ; ਇਹ ਕੁਝ ਮਾਨਸਕ ਅਸੂਲਾਂ ਦੁਆਰਾ ਆਪਣੇ ਆਚਾਰ-ਵਿਹਾਰ ਨੂੰ ਚਲਾਉਣ ਜਾਂ ਇਨ੍ਹਾਂ ਅਸੂਲਾਂ ਰਾਹੀਂ ਕਿਸੇ ਮਾਨਸਕ ਆਦਰਸ਼ ਦੀ ਪੂਰਤੀ ਵਿਚ ਆਪਣੇ ਆਚਰਣ ਨੂੰ ਢਾਲਣ ਦੀ ਇਕ ਕੋਸ਼ਸ਼ ਹੈ। ਅਧਿਆਤਮਕ ਜ਼ਿੰਦਗੀ ਮਨ ਤੋਂ ਵੀ ਪਰਾਂਹ ਜਾਂਦੀ ਹੈ; ਉਹ ਪਰਮਾਤਮਾ ਦੀ ਡੂੰਘੀ ਚੇਤਨਾ ਵਿਚ ਪ੍ਰਵੇਸ਼ ਕਰਦੀ ਹੈ ਅਤੇ ਪਰਮਾਤਮਾ ਦੀ ਸੱਚਾਈ ਤੋਂ ਕਾਰਜ ਕਰਦੀ ਹੈ। ਜਿੱਥੋਂ ਤਕ ਇਖ਼ਲਾਕੀ ਜ਼ਿੰਦਗੀ ਤੇ

ਹੱਬ ਨੂੰ ਪਾਉਣ ਦੀ ਲੋੜ ਦਾ ਸਬੰਧ ਹੈ, ਇਸ ਦਾ ਦਾਰੋਮਦਾਰ ਇਸ ਚੀਜ਼ ਤੇ ਹੈ ਕਿ ਅਸੀਂ ਜ਼ਿੰਦਗੀ ਦੇ ਆਸ਼ਿਆਂ ਦੀ ਪਰਿਪੂਰਣਤਾ ਤੋਂ ਕੀ ਮੁਰਾਦ ਲੈਂਦੇ ਹਾਂ। ਜੇ ਅਧਿਆਤਮਕ ਚੇਤਨਾ ਵਿਚ ਪ੍ਰਵੇਸ਼ ਇਸ ਦਾ ਅੰਗ ਹੈ ਤਾਂ ਨਿਰਾ-ਪੁਰਾ ਇਖ਼ਲਾਕ ਇਸ ਨੂੰ ਪ੍ਰਾਪਤ ਨਹੀਂ ਕਰ ਸਕਦਾ।

ਪੂਜਾ......ਦਾ ਤਅਲਕ ਧਾਰਮਕ ਜ਼ਿੰਦਗੀ ਨਾਲ ਹੈ। ਜੇ ਉਸ ਨੂੰ ਅਤੀ ਡੂੰਘੀ ਧਾਰਮਕ ਭਾਵਨਾ ਨਾਲ ਕੀਤਾ ਜਾਏ, ਤਾਂ ਉਹ ਕਿਸੀ ਹੱਦ ਤਕ ਮਨ ਤੇ ਹਰਦੇ ਨੂੰ ਤਿਆਰ ਕਰ ਸਕਦੀ ਹੈ ਪਰ ਇਸ ਤੋਂ ਵੱਧ ਕੁਝ ਨਹੀਂ। ਪਰ ਜੇ ਪੂਜਾ ਧਿਆਨ ਦਾ ਹਿੱਸਾ ਸਮਝ ਕੇ ਜਾਂ ਅਧਿਆਤਮਕ ਸੱਚਾਈ ਤੇ ਅਧਿਆਤਮਕ ਚੇਤਨਾ ਲਈ ਸੱਚੀ ਅਭੀਪਸਾ ਰਖਦੇ ਹੋਏ ਅਤੇ ਵਾਹਿਗੁਰੂ ਨਾਲ ਸਬੰਧ ਤੇ ਏਕੇ ਦੀ ਤਲਾਸ਼ ਵਿਚ ਆ ਕੇ ਕੀਤੀ ਜਾਏ ਤਾਂ ਉਹ ਰੂਹਾਨੀ ਤੌਰ ਤੇ ਕਾਰਗਰ ਹੋ ਸਕਦੀ ਹੈ।

ਜੇ ਤੁਹਾਡੇ ਹਿਰਦੇ ਤੇ ਆਤਮਾ ਅੰਦਰ ਅਧਿਆਤਮਕ ਤਬਦੀਲੀ ਦੀ ਸੱਚੀ ਅਭੀਪਸਾ ਹੈ, ਤਾਂ ਤੁਹਾਨੂੰ ਰਸਤਾ ਅਤੇ ਰਹਿਬਰ ਮਿਲ ਜਾਣਗੇ। ਪਰਮਾਤਮਾ ਦੇ ਬੂਹੇ ਖੁਲ੍ਹਣ ਲਈ ਨਿਰੀ-ਪੁਰੀ ਮਾਨਸਕ ਤਲਾਸ਼ ਤੇ ਤਰਕ-ਬਤਰਕੀ ਕਾਫ਼ੀ ਨਹੀਂ।

## ਇਖ਼ਲਾਕ ਤੇ ਅਧਿਆਤਮਕਤਾ

ਜਿਸ ਜ਼ਿੰਦਗੀ ਦੇ ਸਿੱਧਾਂਤ ਨੂੰ ਮੈਂ ਸਥਾਪਤ ਕਰਨਾ ਚਾਹੁੰਦਾ ਹਾਂ ਉਹ ਅਧਿਆਤਮਕ ਹੈ। ਇਖ਼ਲਾਕ ਦਾ ਸਬੰਧ ਮਨੁੱਖ ਦੇ ਮਨ ਤੇ ਪ੍ਰਾਣ ਨਾਲ ਹੈ, ਚੇਤਨਾ ਦੀ ਨੀਂਵੇਰੀ ਪੱਧਰ ਨਾਲ ਹੈ। ਇਸ ਕਰਕੇ ਅਧਿਆਤਮਕ ਜੀਵਨ ਦੀ ਬੁਨਿਆਦ ਇਖ਼ਲਾਕ ਉੱਤੇ ਨਹੀਂ ਰੱਖੀ ਜਾ ਸਕਦੀ, ਉਸ ਦੀ ਨੀਂਹ ਅਧਿਆਮਕ ਹੋਣੀ ਜ਼ਰੂਰੀ ਹੈ। ਇਸ ਦਾ ਇਹ ਮਤਲਬ ਨਹੀਂ ਕਿ ਅਧਿਆਤ-ਮਕ ਵਿਅਕਤੀ ਬਦਇਖ਼ਲਾਕ ਹੋਏ—ਜਿਵੇਂ ਕਿ ਇਖ਼ਲਾਕੀ ਵਰਤਾਰੇ ਤੋਂ ਸਵਾ ਹੋਰ ਕੋਈ ਕਨੂੰਨ ਹੀ ਨਹੀਂ। ਅਧਿਆਤਮਕ ਚੇਤਨਾ ਦੇ ਕਰਮ ਦਾ ਕਨੂੰਨ ਇਖ਼ਲਾਕੀ ਕਨੂੰਨ ਕੋਲੋਂ ਉਚੇਰਾ ਹੈ, ਨੀਂਵੇਰਾ ਨਹੀਂ—ਇਸ ਦੀ ਬੁਨਿਆਦ ਵਾਹਿਗੁਰੂ ਨਾਲ ਮਿਲਾਪ ਤੇ ਭਗਵਤ ਚੇਤਨਾ ਵਿਚ ਵਾਸੇ ਉੱਤੇ ਅਤੇ ਉਸ ਦੇ ਕਰਮ ਦੀ ਨੀਂਹ ਰੱਬੀ ਭਾਣੇ ਪ੍ਰਤੀ ਅਧੀਨਗੀ ਉੱਤੇ ਰੱਖੀ ਗਈ ਹੈ।

## ਪਰੋਪਕਾਰ ਯੋਗ ਨਹੀਂ

ਯੋਗ ਦਾ ਸਹੀ ਮਨੋਰਥ ਪਰੋਪਕਾਰ ਨਹੀਂ ਬਲਕਿ ਵਾਹਿਗੁਰੂ ਨੂੰ ਪਾਉਣਾ, ਦੈਵੀ ਚੇਤਨਾ ਵਿਚ ਪ੍ਰਵੇਸ਼ ਕਰਨਾ ਤੇ ਵਾਹਿਗੁਰੂ ਵਿਚ ਆਪਣੀ ਸੱਚੀ ਹੋਂਦ ਨੂੰ (ਜੋ ਹਉਮੈਂ ਨਹੀਂ) ਲਭਣਾ ਹੈ।

---

ਭਗਵਾਨ ਤਕ ਪਹੁੰਚਣ ਲਈ ਆਤਮਾ ਦੇ ਪੂਰਣ ਇਰਾਦੇ ਸਾਹਮਣੇ ਕੋਈ ਵੀ ਚੀਜ਼ ਨਹੀਂ ਠਹਿਰ ਸਕਦੀ।

—ਸ੍ਰੀ ਅਰਵਿੰਦ

# ਅਗਨੀ-ਰਾਜਾ ਤੇ ਪੈਗ਼ੰਬਰ

## (ਸ੍ਰੀ ਅਰਵਿੰਦ)

### ਅਗਨੀ-ਰਾਜਾ

ਓ ਸੱਤ ਅਕਾਸ਼ਾਂ ਦੀ ਸ਼ਾਂਤ ਨਿਹਚਲਤਾ ਵਿਚ
ਧਰਤੀਓਂ ਆਉਣ ਵਾਲੀ ਅਗਨ-ਉੜਨੀ ਰੂਹ!
ਤੂ ਹੈਂ ਕਿਆ ਰੂਹਾਨੀ ਜਨਮ ਦੀ ਜਾਨਸ਼ੀਨ?
ਤੂ ਹੈਂ ਕਿਆ ਪ੍ਰਾਚੀਨ ਪਾਹੁਣੀ ਸੁਰਗ ਦੀ?

### ਪੈਗ਼ੰਬਰ

ਮੈਂ ਹਾਂ ਅਰਸ਼ੀ ਪੈਗ਼ੰਬਰ ਮਾਨਵ ਜਾਤ ਦਾ,
ਮੌਤ ਤੇ ਰਾਤ ਦਾ ਮੈਂ ਹਾਂ ਰਹਿਨੁਮਾ।
ਮੈਂ ਹਾਂ ਦੇਵ-ਮੂਰਤ ਸੁਹਣੱਪੀ ਰੂਪ ਦੀ।
ਮੈਂ ਹਾਂ ਸ਼ਿਕਾਰੀ ਅਵਿਨਾਸ਼ੀ ਜੋਤ ਦਾ।

### ਅਗਨੀ-ਰਾਜਾ

ਤੂ ਹੈਂ ਕਿਸ ਜਵਾਲਾ-ਸ਼ਕਤੀ ਵਿਚ ਲਿਪਟਿਆ?
ਕੌਣ ਸ਼ੋਹਲਾ ਕਰੇ ਅਗਵਾਈ ਜੋ ਪੰਧ-ਰਾਖਿਆਂ ਦੀ?
ਕੇਹਾ ਫਿਰਤੂ ਅਨਾਦਿ ਘੜੀ ਤੋਂ ਤੂੰ ਜਨਮਿਆ?
ਅਕਲਪਨੀ ਕਿਰਨ ਦਾ ਕੇਹਾ ਅੰਸ਼ ਤੂੰ?

### ਪੈਗ਼ੰਬਰ

ਇਕ ਜਾਗ੍ਰਤ ਰੂਹ ਦੀ ਹੈ ਅਗਿਨ ਇਹ
ਜੋ ਮੌਤੋਂ ਕਰੇ ਅਭੀਪਸਾ ਅਨੰਤ ਦੀ,
ਇਹ ਹਨ ਬਲਿਦਾਨ ਖੰਭ ਉਡਣ ਜੋ ਲਕਸ਼ ਵਲ,
ਮਨੁਖ ਜਾਤ ਦਾ ਇਹ ਹੈ ਮਘਦਾ ਦੇਵਤਾ।

### ਅਗਨੀ-ਰਾਜਾ

ਓ ਵਕਤੀ ਰਾਹਾਂ ਦੇ ਬਾਲਕੇ, ਤੂ ਕੀ ਬਣੇਂਗਾ ਏਥੇ ਆਣਕੇ?
ਅਮਰ ਸ਼ਾਨਤੀ ਵਿਚ ਬਣੇਂਗਾ ਸੁਤੰਤਰ ਤੇ ਅਚਲ?
ਜਾਂ ਅਪਹੁੰਚ ਮੁਕਤੀ'ਚ ਸ਼ਾਂਤ-ਮਸਤ
ਤੱਕੇਂਗਾ ਹਮੇਸ਼ ਹੀ ਅਨੰਤ ਦੇ ਚੇਹਰੇ ਤੇ?

### ਪੈਗ਼ੰਬਰ

ਮੈਂ ਮੰਗਦਾ ਹਾਂ ਸ਼ਾਨਤੀ ਅਡੋਲ ਮਨੁੱਖ ਜਾਤ ਲਈ,
ਧਰਤ ਲਈ ਮੰਗਦਾ ਹਾਂ ਸ਼ੋਕਹੀਨ ਅਕਾਲ ਅਨੰਦ,
ਮੈਂ ਮੰਗਦਾ ਹਾਂ ਦੇਵ-ਤਾਕਤ ਰੂਹਾਂ ਲਈ ਤੜਪਣ ਜੋ ਨਰਕ ਵਿਚ
ਅਤੇ ਅੰਧ-ਪਤਾਲ ਦੀ ਭਰਤੀ ਲਈ ਦੇਵ-ਜੋਤ।

(ਅਪੂਰਣ)

— ਉਲਥਾਕਾਰ ਸ੍ਰੀ ਹਰ ਕ੍ਰਿਸ਼ਨ ਸਿੰਘ

# ਇਨਸਾਨੀ ਫ਼ਰਜ਼

## (ਸ੍ਰੀ ਮਾਂ)

ਜਿਸ ਵਿਅਕਤੀ ਨੇ ਆਪਣੇ ਆਪ ਨੂੰ ਵਾਹਿਗੁਰੂ ਅੱਗੇ ਚੜ੍ਹਾ ਦਿੱਤਾ ਹੈ ਉਸ ਦਾ ਇਸ ਤੋਂ ਸਵਾ ਹੋਰ ਕੋਈ ਫ਼ਰਜ਼ ਨਹੀਂ ਕਿ ਉਹ ਆਪਣੇ ਚੜ੍ਹਾਵੇ ਨੂੰ ਵੱਧ ਤੋਂ ਵੱਧ ਪੂਰਣ ਬਣਾਏ। ਦੁਨੀਆ ਤੇ ਉਸ ਵਿਚ ਰਹਿਣ ਵਾਲੇ ਲੋਕਾਂ ਨੇ ਮਨੁੱਖੀ ਫ਼ਰਜ਼ ਨੂੰ –ਸਮਾਜੀ ਕੁਨਬਈ ਫ਼ਰਜ਼ ਨੂੰ– ਭਗਵਾਨ ਪ੍ਰਤੀ ਜੋ ਫ਼ਰਜ਼ ਹੈ ਉਸ ਕੋਲੋਂ ਵਧੇਰੇ ਮਹੱਤ ਦਿੱਤਾ ਹੈ ਅਤੇ ਉਹ ਇਸ ਨੂੰ ਹਉਮੈਂ ਭਾਵ ਦਾ ਨਾਂ ਦੇ ਕੇ ਕਲੰਕਤ ਕਰਦੇ ਹਨ। ਨਿਸ਼ਚੇ ਹੀ, ਇਸ ਤੋਂ ਇਲਾਵਾ ਉਹ ਹੋਰ ਕਿਸ ਤਰ੍ਹਾਂ ਫ਼ੈਸਲਾ ਕਰ ਸਕਦੇ ਹਨ, ਉਹ ਜਿਨ੍ਹਾਂ ਨੂੰ ਵਾਹਿਗੁਰੂ ਦੀ ਅਸਲੀਅਤ ਦਾ ਕੋਈ ਅਨੁਭਵ ਹੀ ਨਹੀਂ ? ਪ੍ਰੰਤੂ ਦੈਵੀ ਨਿਯਮ ਅਨੁਸਾਰ ਉਨ੍ਹਾਂ ਦੀ ਰਾਏ ਦੀ ਕੋਈ ਕੀਮਤ ਨਹੀਂ, ਉਨ੍ਹਾਂ ਦੇ ਇਰਾਦੇ ਦੀ ਕੋਈ ਸ਼ਕਤੀ ਨਹੀਂ। ਇਹ ਅਗਿਆਨ ਦੀਆਂ ਲਹਿਰਾਂ ਹਨ, ਹੋਰ ਕੁਝ ਨਹੀਂ। ਤੁਹਾਨੂੰ ਉਨ੍ਹਾਂ ਨੂੰ ਮਨਾਉਣ ਦੀ ਕੋਸ਼ਸ਼ ਨਹੀਂ ਕਰਨੀ ਚਾਹੀਦੀ; ਕੁਝ ਵੀ ਕਿਉਂ ਨਾ ਹੋਏ ਤੁਹਾਨੂੰ ਇਹ ਗਲ ਲਗਣੀ ਨਹੀਂ ਚਾਹੀਦੀ, ਨਾ ਹੀ ਤੁਹਾਨੂੰ ਆਪਣੇ ਆਪ ਵਿਚ ਡੋਲਣਾ ਚਾਹੀਦਾ ਹੈ। ਤੁਹਾਨੂੰ ਬੜੀ ਸਾਵਧਾਨੀ ਨਾਲ ਆਪਣੇ ਆਪ ਨੂੰ ਸ੍ਵੈ-ਚੜ੍ਹਾਵੇ ਦੇ ਹਾਥੀ ਦੰਦ ਦੇ ਬੁਰਜ ਵਿਚ ਬੰਦ ਕਰ ਲੈਣਾ ਹੋਵੇਗਾ ਅਤੇ ਕੇਵਲ ਵਾਹਿਗੁਰੂ ਤੋਂ ਹੀ ਮਦਦ, ਓਟ, ਅਗਵਾਈ ਤੇ ਪਰਵਾਨਗੀ ਲਈ ਮੰਗ ਕਰਨੀ ਹੋਵੇਗੀ। ਜਿਸ ਨੂੰ ਇਹ ਪਤਾ ਹੈ ਕਿ ਭਗਵਾਨ ਦੀ ਮੰਜ਼ੂਰੀ ਤੇ ਉਸ ਦੀ ਮਦਦ ਤੁਹਾਡੇ ਨਾਲ ਹੈ, ਉਸ ਨੂੰ ਚਾਹੇ ਸਾਰੀ ਦੁਨੀਆ ਹੀ ਕਿਉਂ ਨਾ ਦੁਰਕਾਰ ਦਏ, ਇਸ ਦੀ ਉਸ ਅੱਗੇ ਕੋਈ ਕੀਮਤ ਨਹੀਂ।

ਇਸ ਤੋਂ ਇਲਾਵਾ, ਕਿਆ ਮਨੁੱਖ ਜਾਤੀ ਆਪਣੇ ਹੀ ਵਜੂਦ ਦੇ ਸੰਘਟਨ ਵਿਚ ਬੁਰੀ ਤਰ੍ਹਾਂ ਅਸਮਰਥ ਨਹੀਂ ਰਹੀ ਹੈ ? ਸਰਕਾਰਾਂ ਮਗਰੋਂ ਸਰਕਾਰਾਂ ਆਉਂਦੀਆਂ ਹਨ, ਹਕੂਮਤਾਂ ਮਗਰੋਂ ਹਕੂਮਤਾਂ ਆਉਂਦੀਆਂ ਹਨ, ਸਦੀਆਂ ਦੀ ਸਦੀਆਂ ਬੀਤ ਜਾਂਦੀਆਂ ਹਨ ਪਰ ਅਫ਼ਸੋਸ ਮਨੁੱਖੀ ਕਲੇਸ਼ ਉਂਜ ਦਾ ਉਂਜ ਹੀ ਹੈ। ਜਦੋਂ ਤਕ ਮਨੁੱਖ, ਜਿਵੇਂ ਕਿ ਉਹ ਹੈ, ਜਿਉਂ ਦਾ ਤਿਉਂ ਅੰਨ੍ਹਾ ਤੇ ਮੂੜ੍ਹ, ਕੁਲ ਅਧਿਆਤਮਕ ਸਚਾਈ ਪ੍ਰਤੀ ਬੰਦ ਰਹੇਗਾ, ਇਹ ਅਵਸਥਾ ਹਮੇਸ਼ਾ ਹੀ ਬਣੀ ਰਹੇਗੀ। ਕੇਵਲ ਮਨੁੱਖੀ ਚੇਤਨਾ ਦਾ ਰੂਪਾਂਤਰ, ਉਸ ਦਾ ਪ੍ਰਦੀਪਣ ਹੀ ਮਨੁੱਖ ਜਾਤੀ ਦੀ ਅਵਸਥਾ ਨੂੰ ਸੱਚੇ ਤੌਰ ਤੇ ਸੁਆਰ ਸਕਦਾ ਹੈ। ਸੋ ਮਨੁੱਖੀ ਜ਼ਿੰਦਗੀ ਦੇ ਨੁਕਤਾ ਨਜ਼ਰ ਤੋਂ ਤਰਕ ਅਨੁਸਾਰ ਇਹ ਸਮਝ ਆਉਂਦੀ ਹੈ ਕਿ ਮਨੁੱਖ ਦਾ ਫ਼ਰਜ਼ ਦੈਵੀ ਚੇਤਨਾ ਦੀ ਤਲਾਸ਼ ਕਰਨਾ ਤੇ ਉਸ ਨੂੰ ਆਪਣੇ ਅੰਦਰ ਸਮਾਉਣਾ ਹੈ।

# ਚਾਨਣ ਵੱਲ

ਇਕ ਚਾਨਣ ਏ ਜਿਸ ਅੱਗੇ ਅਨ ਸਭ ਚਾਨਣ ਹਨ੍ਹੇਰ ਹਨ।
ਇਕ ਬਲ ਏ ਜਿਸ ਦੇ ਅੱਗੇ ਅਨ ਸਭ ਬਲ ਨਿਰਬਲ ਹਨ।
ਇਕ ਸੁਆਦ ਏ ਜਿਸ ਦੇ ਅੱਗੇ ਅਨ ਸਭ ਸੁਆਦ ਬੇਸੁਆਦ ਹਨ।
ਅੱਗੇ ਚਲੋ,
ਦੂਰ ਤੋਂ ਦੂਰ ਦੂਰੀ ਤਕ;
ਉੱਪਰ ਚੜ੍ਹੋ,
ਉੱਚੀ ਤੋਂ ਉੱਚੀ ਉਚਾਈ ਤਕ;
ਹੇਠਾਂ ਉਤਰੋ,
ਡੂੰਘੀ ਤੋਂ ਡੂੰਘੀ ਡੂੰਘਾਈ ਤਕ;
ਉਸ ਦੂਰ ਤੋਂ ਦੂਰ ਦੂਰੀ ਤੇ ਮਨੁੱਖਤਾ ਉਡੀਕ ਰਹੀ ਏ,
ਮਨੁੱਖਤਾ ਪੂਰਣ ਅਤੇ ਪੱਕੀ;
ਉਸ ਉਚਾਈ ਤੇ ਚਾਨਣ ਚਮਕ ਰਿਹਾ ਏ,
ਉਹ ਚਾਨਣ ਜੋ ਰਸਤੇ ਪਾਉਂਦਾ ਏ,
ਅਤੇ ਅੱਗੇ ਤੋਰਦਾ ਏ;
ਉਸ ਡੂੰਘੀ ਡੂੰਘਾਈ ਵਿਚ ਵਸਦੀ ਏ
ਮਨੁੱਖ ਦੀ ਰੱਬੀ ਹੋਂਦ, ਜੋ ਭਾਣਾ ਮੰਨਦੀ ਏ
ਅਤੇ ਰੱਬੀ ਕੰਮ ਪੂਰਣ ਕਰਦੀ ਏ;
ਇਨ੍ਹਾਂ ਤਿੰਨਾਂ ਰਸਤਿਆਂ ਨੂੰ ਅਬੂਰ ਕਰੋ,
ਇਨ੍ਹਾਂ ਤਿੰਨਾਂ ਦੇ ਸਾਂਝੇ ਮੇਲ ਵਿਚ ਆਤਮਾ ਦੀ ਖੋਜ ਕਰੋ,
ਰੱਬੀ ਜੀਵਨ ਅਤੇ ਰੱਬੀ ਅਨੰਦ ਆਉਣ ਦਾ ਬਸ ਇਹੋ ਦੁਆਰ ਏ॥

(ਸ੍ਰੀ ਸੰਤ ਸਿੰਘ ਪ੍ਰੀਤਮ ਦੁਆਰਾ ਇਕ ਅੰਗਰੇਜ਼ੀ ਕਵਿਤਾ ਦਾ ਅਨੁਵਾਦ)

# ੧੯੫੭

## ਭਾਰਤ ਤੇ ਦੁਨੀਆ ਲਈ ਇਤਿਹਾਸਕ ਸਾਲ

(ਸ੍ਰੀ ਮਾਂ ਦਾ ਭਾਰਤ, ਪਾਕਿਸਤਾਨ ਅਤੇ ਰੂਸੀ-ਅਮਰੀਕਨ ਜੰਗ ਦੀ ਸੰਭਾਵਨਾ ਬਾਰੇ ਸ੍ਰੀ ਚਮਨ ਲਾਲ ਦੇ ਕੁਝਕੁ ਪ੍ਰਸ਼ਨਾਂ ਦਾ ਉੱਤਰ। ਇਹ ਉੱਤਰ ਮਨੁੱਖ ਜਾਤੀ ਦੇ ਭਵਿੱਖ ਨਾਲ ਬੜਾ ਡੂੰਘਾ ਸਬੰਧ ਰਖਦੇ ਹਨ ਅਤੇ ਕਈ ਮੌਜੂਦਾ ਮਸਲਿਆਂ ਤੇ ਚਾਨਣ ਪਾਉਂਦੇ ਹਨ।)

ਸਨ ੧੯੫੭ ਭਾਰਤ ਲਈ ਉਂਨਾ ਹੀ ਮਹੱਤ੍ਵਪੂਰਣ ਹੋਵੇਗਾ ਜਿੰਨੇ ਕਿ ਭਾਰਤ ਦੇ ਇਤਿਹਾਸ ਵਿਚ ਸਨ ੧੭੫੭ ਤੇ ਸਨ ੧੮੫੭

ਪਾਕਿਸਤਾਨ ਦਾ ਪੂਰਣ ਵਿਖਾਰ

ਭਾਰਤ ਵਿਖੇ ਰੂਸ ਤੇ ਅਮਰੀਕਾ ਵਿਚਕਾਰ ਜੰਗ ਦੀ ਡਾਢੀ ਸੰਭਾਵਨਾ

ਪ੍ਰਸ਼ਨ – ਭਾਰਤ ਦੇ ਭਵਿੱਖ ਬਾਰੇ ਤੁਸਾਡੀ ਕੀ ਰਾਇ ਹੈ?

ਉੱਤਰ – ਭਾਰਤ ਦਾ ਭਵਿੱਖ ਬਿਲਕੁਲ ਪਰਤੱਖ ਹੈ। ਭਾਰਤ ਦੁਨੀਆ ਦਾ ਗੁਰੂ ਹੈ। ਦੁਨੀਆ ਦੇ ਭਵਿੱਖ ਦੀ ਬਣਤਰ ਦਾ ਦਾਰੋਮਦਾਰ ਭਾਰਤ ਉੱਤੇ ਹੈ। ਭਾਰਤ ਇਕ ਜੀਉਂਦੀ ਆਤਮਾ ਹੈ। ਭਾਰਤ ਦੁਨੀਆ ਵਿਚ ਅਧਿਆਤਮਕ ਗਿਆਨ ਨੂੰ ਪ੍ਰਗਟਾ ਰਿਹਾ ਹੈ। ਭਾਰਤੀ ਹਕੂਮਤ ਨੂੰ ਇਸ ਬਾਰੇ ਭਾਰਤ ਦਾ ਮਹੱਤ੍ਵ ਸਮਝਣਾ ਚਾਹੀਦਾ ਹੈ ਅਤੇ ਆਪਣੇ ਅਮਲਾਂ ਦੀ ਉਸੇ ਮੂਜਬ ਤਜਵੀਜ਼ ਕਰਨੀ ਚਾਹੀਦੀ ਹੈ।

ਪ੍ਰਸ਼ਨ – ਕਿਆ ਤੁਹਾਡਾ ਇਹ ਖ਼ਿਆਲ ਨਹੀਂ ਕਿ ਨੇੜੇ ਭਵਿੱਖ ਵਿਚ ਭਾਰਤ ਨੂੰ ਇਕ ਗੰਭੀਰ ਸੰਕਟ ਵਿੱਚੋਂ ਲੰਘਣਾ ਪਵੇਗਾ ਅਤੇ ਰੂਸੀ-ਅਮਰੀਕੀ ਜੰਗ ਹੋ ਕੇ ਹੀ ਰਹੇਗੀ।

ਉੱਤਰ – ਹਾਂ, ਮੈਨੂੰ ਮਲੂਮ ਹੁੰਦਾ ਹੈ ਕਿ ਰੂਸੀ-ਅਮਰੀਕੀ ਜੰਗ ਦੀ ਡਾਢੀ ਸੰਭਾਵਨਾ ਹੈ ਅਤੇ ਉਸ ਨੂੰ ਬੰਦ ਕਰਨ ਲਈ ਸਾਡੀਆਂ ਕੋਸ਼ਸ਼ਾਂ ਦੇ ਬਾਵਜੂਦ ਜੇ ਜੰਗ ਆ ਹੀ ਜਾਏ ਤਾਂ ਸਾਡਾ ਅਧਿਆਤਮਕ ਕਾਰਜ ਖ਼ਤਮ ਹੋ ਜਾਏਗਾ। ਬਦਕਿਸਮਤੀ ਇਹ ਹੈ ਕਿ ਅਮਰੀਕੀ ਸਮਝਦੇ ਹਨ ਕਿ ਪੰਡਿਤ ਨਹਿਰੂ ਸਾਮਵਾਦੀਆਂ ਨਾਲ ਹਮਦਰਦੀ ਰਖਦੇ ਹਨ ਅਤੇ ਇਸ ਲਈ ਅਮਰੀਕਾ ਨੇ ਆਪਣੀ ਗ਼ਰਜ਼ ਲਈ ਪਾਕਿਸਤਾਨ ਨਾਲ ਦੋਸਤੀ ਗੰਢਣ ਦਾ ਫ਼ੈਸਲਾ ਕੀਤਾ ਹੈ। ਤੁਸੀਂ ਜਾਣਦੇ ਹੀ ਹੋ ਕਿ ਮਾਸਕੋ ਪਸ਼ਾਵਰ ਤੋਂ ਨੇੜੇ ਹੈ।

ਪ੍ਰਸ਼ਨ – ਪਰ ਕਿਆ ਤੁਹਾਡਾ ਇਹ ਖ਼ਿਆਲ ਨਹੀਂ ਕਿ ਉਹ ਬੰਬ-ਬਾਜ਼ੀ ਦੇ ਅੱਡੇ ਦੇ ਕੇ ਗ਼ਲਤੀ ਕਰ ਰਿਹਾ ਹੈ ਅਤੇ ਇੰਜ ਉਹ ਆਪਣੇ ਲਈ ਬਿਪਤਾ ਸਹੇੜ ਰਿਹਾ ਹੈ?

ਉੱਤਰ – ਜਦੋਂ ਭਾਰਤ ਦੀ ਵੰਡ ਹੋਈ ਸੀ ਤਾਂ ਮੈਂ ਸ੍ਰੀ ਅਰਵਿੰਦ ਨੂੰ ਪੁਛਿਆ ਸੀ ਕਿ ਪਾਕਿਸਤਾਨ ਬਾਰੇ ਉਨ੍ਹਾਂ ਦਾ ਕੀ ਵਿਚਾਰ ਹੈ। ਮੈਂ ਉਨ੍ਹਾਂ ਨੂੰ ਪੁਛਿਆ ਸੀ ਕਿ ਪਾਕਿਸਤਾਨ ਕਿੰਨੇਕੁ ਸਾਲ ਰਹੇਗਾ? "ਨਿਧੜਕ ਹੋ ਕੇ" ਸ੍ਰੀ ਅਰਵਿੰਦ ਨੇ ਕਿਹਾ, ਦਸ ਸਾਲ।

ਸ੍ਰੀ ਮਾਂ ਨੇ "ਨਿਧੜਕ ਹੋ ਕੇ" ਉੱਤੇ ਉਚੇਚਾ ਜ਼ੋਰ ਪਾਇਆ। ਉਨ੍ਹਾਂ ਨੂੰ ਸ੍ਰੀ ਅਰਵਿੰਦ ਦੀ ਭਵਿੱਖ ਬਾਣੀ ਦਾ ਦਰਿੜ੍ਹ ਵਿਸ਼ਵਾਸ ਹੈ। ਉਨ੍ਹਾਂ ਅੱਗੇ ਕਿਹਾ: "ਸਨ ੧੯੫੭ ਭਾਰਤੀ ਇਤਿਹਾਸ ਵਿਚ ਸਨ ੧੭੫੭ ਤੇ ਸਨ ੧੮੫੭ ਦੀ ਤਰ੍ਹਾਂ ਬਹੁਤ ਹੀ ਅਹਿਮ ਸਾਲ ਹੈ। ਇਸ ਵਿਚ ਪਾਕਿਸਤਾਨ ਦਾ ਖ਼ਾਤਮਾ ਹੋ ਜਾਵੇਗਾ ਅਤੇ ਭਾਰਤ ਉੱਤੇ ਰੂਸੀ-ਅਮਰੀਕੀ ਜੰਗ ਦੀਆਂ ਡਾਢੀਆਂ ਸੰਭਾਵਨਾਵਾਂ ਹਨ। ਕਈ ਨੀਤੀ-ਵੇਤੇ ਸੋਚਦੇ ਸਨ ਕਿ ਜੰਗ ਮਾਰਚ ੧੯੫੦ ਵਿਚ ਆਏਗੀ ਅਤੇ ਉਹ ਸ੍ਰੀ ਅਰਵਿੰਦ ਕੋਲ ਆਏ ਅਤੇ ਇਸ ਬਾਰੇ ਉਨ੍ਹਾਂ ਨੂੰ ਕਹਿਣ ਲਗੇ। ਪਰ ਸ੍ਰੀ ਅਰਵਿੰਦ ਨੂੰ ਯਕੀਨ ਨਾ ਆਇਆ। ਇਕ ਵੇਰ ਜਦੋਂ ਮੈਂ ਉਨ੍ਹਾਂ ਨੂੰ ਪੁਛਿਆ ਉਨ੍ਹਾਂ ਪੂਰੇ ਨਿਸ਼ਚੇ ਨਾਲ ਕਿਹਾ: "ਸੰਕਟ ਸਿਰਫ਼ ਸਨ ੧੯੫੭ ਵਿਚ ਆਏਗਾ।" ਸ੍ਰੀ ਮਾਂ ਨੂੰ ਯਕੀਨ ਹੈ ਕਿ ੧੯੫੭ ਵਿਚ ਅਵੱਸ਼ ਹੀ ਕੁਝ ਨਾ ਕੁਝ ਵਾਪਰੇਗਾ।

ਪ੍ਰਸ਼ਨ – ਰੂਸ ਤੇ ਅਮਰੀਕਾ ਵਿਚਕਾਰ ਕਿਸੇ ਮੁਮਕਿਨ ਜੰਗ ਬਾਰੇ ਤੁਹਾਡਾ ਕੀ ਵਿਚਾਰ ਹੈ?

ਉੱਤਰ – ਜੇ ਜੰਗ ਹੋਈ ਤਾਂ ਉਹ ਭਾਰਤ ਬਾਰੇ ਹੋਵੇਗੀ ਅਤੇ ਭਾਰਤ ਲਈ ਇਹ ਬੜੇ ਸੰਕਟ ਦਾ ਸਮਾਂ ਹੋਵੇਗਾ। ਮੈਂ ਇਸ ਜੰਗ ਨੂੰ ਰੋਕਣਾ ਚਾਹੁੰਦੀ ਹਾਂ। ਦੁਨੀਆ ਦੀ ਭਲਾਈ ਲਈ ਭਾਰਤ ਨੂੰ ਬਚਾਣਾ ਹੀ ਹੋਵੇਗਾ ਕਿਉਂਕਿ ਇਹ ਕੇਵਲ ਭਾਰਤ ਹੀ ਹੈ ਜੋ ਸ਼ਾਨਤੀ ਵਲ ਦੁਨੀਆ ਦੀ ਰਹਿਨੁਮਾਈ ਕਰ ਸਕਦਾ ਹੈ ਤੇ ਦੁਨੀਆ ਨੂੰ ਨਵੇ ਸਿਰਿਓਂ ਤਰਤੀਬ ਦੇ ਸਕਦਾ ਹੈ।

ਪ੍ਰਸ਼ਨ – ਜੇ ਜੰਗ ਨਾ ਹੋਈ ਤਾਂ ਪਾਕਿਸਤਾਨ ਦਾ ਵਿਖਾਰ ਕੀਕਣ ਹੋਵੇਗਾ?

ਉੱਤਰ – ਸੰਭਵ ਹੈ ਕਿ ਉਹ ਅੰਦਰੋਂ ਹੀ ਠਿਲ੍ਹ ਜਾਏ।

ਇੱਥੇ ਸ੍ਰੀ ਮਾਂ ਨੇ ਕਿਹਾ, "ਗੁੱਝ ਸ਼ਕਤੀਆਂ ਦਾ ਇਹ ਦਸਣਾ ਠੀਕ ਨਹੀਂ ਕਿ ਕੋਈ ਚੀਜ਼ ਕਿੰਜ ਵਾਪਰੇਗੀ।" ਸ੍ਰੀ ਮਾਂ ਨੇ ਮੈਨੂੰ ਖੋਲ੍ਹ ਕੇ ਦੱਸਿਆ ਕਿ ਕੀਕਣ ਉਨ੍ਹਾਂ ਚੀਨ ਦੇ ਪਹਿਲੇ ਇਨ-ਕਲਾਬ ਨੂੰ, ਪਹਿਲੀ ਵੱਡੀ ਜੰਗ, ਕੋਰੀਆ ਦੀ ਜੰਗ ਅਤੇ ਭਾਰਤ ਦੀ ਸੁਤੰਤਰਤਾ ਨੂੰ ਵੇਖ ਲਿਆ ਸੀ। ਉਨ੍ਹਾਂ ਸ੍ਰੀ ਅਰਵਿੰਦ ਨੂੰ ਭਾਰਤ ਦੀ ਸੁਤੰਤਰਤਾ ਬਾਰੇ ੧੯੧੪ ਵਿਚ ਹੀ ਕਹਿ ਦਿੱਤਾ ਸੀ। ਉਨ੍ਹਾਂ ਕੋਰੀਆ ਦੀ ਜੰਗ ਬਾਰੇ ਸ੍ਰੀ ਅਰਵਿੰਦ ਨੂੰ ਤਿੰਨ ਮਹੀਨੇ ਪਹਿਲਾਂ ਦੱਸ ਦਿੱਤਾ ਸੀ।

ਪ੍ਰਸ਼ਨ – ਭਾਰਤ ਨੂੰ ਆਉਣ ਵਾਲੇ ਸੰਕਟ ਦਾ ਮੁਕਾਬਲਾ ਕਰਨ ਲਈ ਤੁਹਾਡੀ ਰਾਏ ਵਿਚ ਕੀ ਕਰਨਾ ਚਾਹੀਦਾ ਹੈ?

ਉੱਤਰ – ਰੱਬੀ ਤਾਕਤ ਵਿਚ ਤੁਸੀਂ ਵਿਸ਼ਵਾਸ ਰਖਦੇ ਹੋ,– ਬਸ ਰੱਬੀ ਤਾਕਤ ਹੀ ਭਾਰਤ ਦੀ ਮਦਦ ਕਰ ਸਕਦੀ ਹੈ। ਜੇ ਤੁਸੀਂ ਦੇਸ ਵਿਚ ਭਰੋਸਾ ਤੇ ਮੇਲ ਕਾਇਮ ਕਰ ਸਕੋ ਤਾਂ ਇਨ-

ਸਾਨ ਦੀ ਉਸਾਰੀ ਹੋਈ ਕਿਸੀ ਵੀ ਤਾਕਤ ਕੋਲੋਂ ਉਸ ਵਿਚ ਵਧੇਰੇ ਤਾਕਤ ਹੋਵੇਗੀ।

(ਇਸ ਨੂੰ ਨਿਰਾ-ਪੁਰਾ ਸੰਜੋਗ ਹੀ ਨਹੀਂ ਸਮਝਣਾ ਚਾਹੀਦਾ ਕਿ ਪਿੱਛੇ ਜੇਹੇ ਪੰਡਿਤ ਜਵਾਹਰਲਾਲ ਨਹਿਰੂ ਮੇਲ ਤੇ ਅੰਤਰੀ ਏਕਤਾ ਉੱਤੇ ਜ਼ੋਰ ਪਾਉਂਦੇ ਰਹੇ ਹਨ।)

ਪ੍ਰਸ਼ਨ – ਮੇਲ ਤੇ ਭਰੋਸੇ ਦੀ ਜੋ ਦੇਸ਼ ਵਿਚ ਇੰਨੀ ਲੋੜ ਹੈ, ਉਹ ਆਏ ਕੀਕਣ?

ਉੱਤਰ – ਸ੍ਰੀ ਅਰਵਿੰਦ ਦੇ ਉਪਦੇਸ਼ਾਂ ਤੇ ਅਮਲ ਕਰਨ ਨਾਲ। ੧੫ ਅਗਸਤ ੧੯੪੭ ਨੂੰ ਦਿੱਤੇ ਗਏ ਉਨ੍ਹਾਂ ਦੇ ਆਜ਼ਾਦੀ-ਦਿਨ ਦੇ ਪੈਗ਼ਾਮ ਨੂੰ ਬਾਰ ਬਾਰ ਪੜ੍ਹਨ ਦੀ ਲੋੜ ਹੈ ਅਤੇ ਉਨ੍ਹਾਂ ਦੇ ਕਰੋੜਾਂ ਵਤਨੀਆਂ ਨੂੰ ਉਸ ਦਾ ਮਹੱਤ ਦਸਣਾ ਚਾਹੀਦਾ ਹੈ। ਭਾਰਤ ਨੂੰ ਸ੍ਰੀ ਅਰਵਿੰਦ ਦੇ ਭਰੋਸੇ ਤੇ ਵਿਸ਼ਵਾਸ ਦੀ ਲੋੜ ਹੈ।

ਜੰਗ ਦੀਆਂ ਗੰਭੀਰ ਸੰਭਾਵਨਾਵਾਂ ਬਾਰੇ ਸ੍ਰੀ ਮਾਂ ਡਾਢੇ ਫ਼ਿਕਰਵੰਦ ਸਨ। ਉਨ੍ਹਾਂ ਬਾਰ ਬਾਰ ਕਿਹਾ, "ਨਿਸ਼ਚੇ ਹੀ ਜੰਗ ਨਹੀਂ ਆਉਣੀ ਚਾਹੀਦੀ।" ਅਤੇ ਅੱਗੇ ਕਿਹਾ ਕਿ ਸਿਰਫ਼ ਸ਼ੁਭ-ਭਾਵਨਾ ਤੇ ਆਪਸੀ ਮੇਲ ਨਾਲ ਹੀ ਦੁਨੀਆ ਨੂੰ ਬਚਾਇਆ ਜਾ ਸਕਦਾ ਹੈ।

ਉਨ੍ਹਾਂ ਫਿਰ ਕਿਹਾ ਘਾਬਰਨ ਜਾਂ ਪਰੇਸ਼ਾਨ ਹੋਣ ਦੀ ਲੋੜ ਨਨੀਂ ਅਤੇ ਭਾਰਤ ਦਾ ਭਵਿੱਖ ਬਹੁਤ ਸਾਫ਼ ਤੇ ਪਰਤੱਖ ਹੈ।

ਉਨ੍ਹਾਂ ਅਖ਼ੀਰ ਵਿਚ ਕਿਹਾ ਕਿ ਪੁਰਾਣੀ ਅਖੌਤੀ ਹੈ ਕਿ ਜੇ ਬਾਰਾਂ ਭਲੇ ਪੁਰਸ਼ ਰੱਬੀ ਭਾਣੇ ਨੂੰ ਪ੍ਰਗਟਾਉਣ ਲਈ ਏਕਾ ਕਰ ਲੈਣ ਤਾਂ ਉਹ ਭਗਵਾਨ ਨੂੰ ਪ੍ਰਗਟਣ ਲਈ ਮਜਬੂਰ ਕਰ ਸਕਦੇ ਹਨ।

ਪ੍ਰਸ਼ਨ – ਪਰ, ਮਾਂ, ਆਸ਼੍ਰਮ ਵਿਚ ਲਗਭਗ ਇਕ ਹਜ਼ਾਰ ਵਿਅਕਤੀ ਹਨ।

ਉੱਤਰ – ਹਾਂ, ਬੱਚਿਆਂ ਵਾਂਗ।

ਸ੍ਰੀ ਮਾਂ ਨੇ ਕਿਹਾ ਭਾਰਤ ਤੇ ਦੁਨੀਆ ਨੂੰ ਬਚਾਉਣ ਲਈ ਰੂਹਾਨੀ ਗਿਆਨ ਰੱਖਣ ਵਾਲਾ ਇਕ ਐਸਾ ਗ੍ਰੋਹ ਹੋਣਾ ਚਾਹੀਦਾ ਹੈ ਜੋ ਜੜੁੱਤ ਇਰਾਦੇ ਦੀ ਇਕ ਸ਼ਕਤੀਸ਼ਾਲੀ ਸੰਸਥਾ ਹੋਵੇ। ਭਾਰਤ ਹੀ ਦੁਨੀਆ ਵਿਚ ਸੱਚਾਈ ਲਿਆ ਸਕਦਾ ਹੈ। ਰੱਬੀ ਭਾਣੇ ਤੇ ਰੱਬੀ ਤਾਕਤ ਦੇ ਪ੍ਰਗਟਾਓ ਨਾਲ ਹੀ ਭਾਰਤ ਦੁਨੀਆ ਵਿਚ ਆਪਣੇ ਪੈਗ਼ਾਮ ਨੂੰ ਫ਼ੈਲਾ ਸਕਦਾ ਹੈ, ਨਾ ਕਿ ਪੱਛਮ ਦੀ ਮਾਦਾ ਪ੍ਰਸਤੀ ਦੀ ਰੀਸ ਕਰਕੇ। ਰੱਬੀ ਭਾਣੇ ਮੂਜਬ ਚਲਕੇ ਭਾਰਤ ਅਧਿਆਤਮਕ ਪਰਬਤ ਦੀ ਟੀਸੀ ਤੇ ਚਮਕੇਗਾ, ਸੱਚਾਈ ਦਾ ਰਾਹ ਦੱਸੇਗਾ ਤੇ ਵਿਸ਼੍ਵ ਏਕਤਾ ਨੂੰ ਸੰਗਠਤ ਕਰੇਗਾ।

---

ਤੇਰੇ ਚਾਨਣ ਵਿਚ ਅਸੀਂ ਦੇਖਾਂਗੇ, ਤੇਰੇ ਗਿਆਨ ਵਿਚ ਅਸੀਂ ਜਾਣਾਂਗੇ, ਤੇਰੇ ਭਾਣੇ ਵਿਚ ਅਸੀਂ ਸਿੱਧ ਕਰਾਂਗੇ।

–ਸ੍ਰੀ ਮਾਂ

# ਇਹੋ ਬਸ ਹੈ ਇਕ ਦਵਾ!

ਇਹ ਦੁਨੀਆ ਬਹੁਰੰਗੀ ਬੰਦੇ, ਧਰਤੀ ਰੱਬ ਦਾ ਖੇਡ ਭਰਾ,
ਪਾਸੇ ਹੋ ਕੇ ਵੇਖੀਂ, ਭਾਲੀਂ, ਪਰ ਇਸ ਵਿਚ ਨਾ ਫਸੀਂ ਜ਼ਰਾ।
ਇਸ ਦੇ ਢੰਗ ਬਹੁਤ ਬੇਢੰਗੇ, ਬਹਿ ਜਾਂਦੇ ਬਹੁਤੇ ਵਿਚ ਬਹਾ।
ਮੰਦੇ, ਚੰਗੇ, ਸੋਹਣੇ ਵੱਸਣ ਖ਼ਿਲਕਤ ਲੀਲਾ ਕਿਰਤ ਖ਼ੁਦਾ।
ਵੱਡੇ ਵੱਡੇ ਭੁੱਲੇ ਏਥੇ ਤੇਰੀ ਕੀ ਕੀਮਤ, ਕੀ ਭ੍ਰਾ।
ਜੀਣਾ, ਥੀਣਾ ਇਕ ਹੁਨਰ ਹੈ ਇੱਥੇ ਵਸਣਾ ਇਕ ਕਲਾ।
ਸਦਾ ਸੁਰਤ ਨੂੰ ਜਾਗਦਾ ਰੱਖੀ, ਹੋ ਜਾਵੇਂਗਾਂ ਨਹੀਂ ਸੁਆਹ।
ਬਾਹਰੀ ਦੁਨੀਆ ਇਕ ਬਨਾਵਟ, ਅੰਦਰ ਛੁਪਿਆ ਜੀਵਨ ਸਾਹ।
ਇਹ ਨਹੀਂ ਹੋਣੀ, ਨਾ ਇਹ ਕਿਸਮਤ, ਚੱਲੇ ਏਥੇ ਹੁਕਮ ਵੱਡਾ।
ਤੇਰਾ ਉੱਦਮ, ਰੱਬੀ ਮੇਹਰ, ਜਿੰਦੜੀ ਸੂਰਤ ਲਊ ਵਟਾ।
ਉਸ ਦੀ ਕਿਰਪਾ, ਉਸ ਦੀ ਬਖ਼ਸ਼ਿਸ਼ ਉਸੇ ਦੀ ਚੁੰਨੀ ਓੜ੍ਹ ਉਝ੍ਹਾ।
ਉਸੀ'ਚ ਵੱਸੀਂ, ਉਸੀ'ਚ ਹੱਸੀਂ, ਉਸੀ ਨੂੰ ਆਪਣੀ ਹੋਂਦ ਬਣਾ।
ਉਹ ਪਿਆ ਸੋਚੇ, ਉਹ ਪਿਆ ਘੋਖੇ, ਵਲਵਲੇ ਉਸ ਦੇ ਹੱਥ ਫੜਾ।
ਉਸੇ ਦਾ ਕਾਰਜ, ਉਸੇ ਦੀ ਤਾਕਤ, ਨਿਹਕਰਮਾ ਤੂੰ ਕਰਮ ਕਮਾ।
ਉਸੀ ਦੇ ਨੈਨ, ਉਸੀ ਦੀਆਂ ਵਸਤਾਂ, ਉਸ ਦੀਆਂ ਪੀਂਘਾਂ ਝੂਟ ਝੁਟਾ।
ਯਾਦ ਉਸੀ ਦੀ, ਚਿੱਤ ਉਸੀ ਦਾ, ਨਾਮ ਉਸੀ ਵਿਚ ਸੁਰਤ ਟਿਕਾ।
ਪੁਰਜ਼ਾ ਪੁਰਜ਼ਾ ਆਪਣਾ ਕਰ ਦੇ, ਅੰਦਰ ਬਾਹਰ ਖੋਲ੍ਹ ਸਫ਼ਾ।
ਲਾਹ, ਖੋਲ੍ਹ ਦੇ ਗਠੜੀ ਸਾਰੀ, ਧਰ ਦੇ ਅੱਗੇ ਵਾਹਿਗੁਰਾਂ।
ਕਲਾਂ ਚੜ੍ਹਦੀਆਂ ਦੇ ਵਿਚ ਥੀਵੀਂ, ਕਦੇ ਨਾ ਦੇਵੀਂ ਢੇਰੀ ਢਾ।
ਪਰਮ ਪੁਰਖ ਦਾ ਲੜ ਨਾ ਛੱਡੀਂ, ਏਹੋ ਬੰਦੇ, ਇਕ ਦਵਾ।

—ਹਰ ਕ੍ਰਿਸ਼ਨ ਸਿੰਘ

# ਜਵਾਨੀ

## (ਸ੍ਰੀ ਮਾਂ)

ਜਵਾਨੀ ਦਾ ਦਾਰੋਮਦਾਰ ਉਮਰ ਦੀ ਛੋਟਾਈ ਤੇ ਨਹੀਂ, ਬਲਕਿ ਵਿਕਾਸ ਤੇ ਉੱਨਤੀ ਕਰਨ ਦੀ ਯੋਗਤਾ ਤੇ ਹੈ। ਵਿਕਾਸ ਦਾ ਮਤਲਬ ਹੈ ਆਪਣੀਆਂ ਗਰਭ-ਸ਼ਕਤੀਆਂ, ਆਪ-ਣੀਆਵਾਂ ਯੋਗਤਾਵਾਂ ਨੂੰ, ਵਧਾਣਾ; ਉੱਨਤੀ ਕਰਨ ਦਾ ਮਤਲਬ ਹੈ, ਆਪਣੀਆਂ ਮੌਜੂਦਾ ਯੋਗਤਾਵਾਂ ਨੂੰ ਅਤੁੱਟ ਤੌਰ ਤੇ ਪੂਰਨ ਬਣਾਉਂਦੇ ਜਾਣਾ। ਬੁਢੇਪਾ ਸਾਲਾਂ ਦੀ ਬਹੁਤਾਇਤ ਤੋਂ ਨਹੀਂ ਆਉਂਦਾ, ਬਲਕਿ ਵਿਕਸਦੇ ਤੇ ਉੱਨਤੀ ਕਰਦੇ ਰਹਿਣ ਦੀ ਅਖਮਤਾ ਜਾਂ ਇਨਕਾਰੀ ਤੋਂ ਆਉਂਦਾ ਹੈ। ਮੈਂ ਵੀਹਾਂ ਵਰ੍ਹਿਆਂ ਦੇ ਬੁੱਢੇ ਤੇ ਸਤਰਾਂ ਸਾਲਾਂ ਦੇ ਜਵਾਨ ਦੇਖੇ ਹਨ। ਜਿਵੇਂ ਹੀ ਕੋਈ ਟਿਕ ਕੇ ਜ਼ਿੰਦਗੀ ਵਤੀਤਣਾ ਤੇ ਆਪਣੀਆਂ ਪਿਛਲੀਆਂ ਮੇਹ-ਨਤਾਂ ਦਾ ਭੋਗ ਭੋਗਣਾ ਚਾਹੁੰਦਾ ਹੈ, ਜਿਵੇਂ ਹੀ ਕੋਈ ਇਹ ਸੋਚਦਾ ਹੈ ਕਿ ਮੇਰਾ ਕੰਮ ਖ਼ਤਮ ਹੋ ਗਿਆ ਹੈ, ਮੈਂ ਜਿਸ ਚੀਜ਼ ਨੂੰ ਪੂਰਾ ਕਰਨਾ ਸੀ, ਉਸ ਨੂੰ ਪੂਰਾ ਕਰ ਲੀਤਾ ਹੈ, ਗਲ ਕਿ ਜਿਵੇਂ ਹੀ ਕੋਈ ਉੱਨਤੀ ਕਰਨਾ, ਪੂਰਣਤਾ ਦੀ ਸੜਕ ਤੇ ਵਧਣਾ ਬੰਦ ਕਰ ਦਿੰਦਾ ਹੈ, ਉਸ ਦਾ ਬੁੱਢਾ ਹੋਣਾ ਸ਼ੁਰੂ ਹੋ ਜਾਣਾ ਜ਼ਰੂਰੀ ਹੈ।

ਜਿੱਥੋਂ ਤਕ ਦੇਹ ਦਾ ਸਵਾਲ ਹੈ, ਆਦਮੀ ਇਹ ਸਿੱਖ ਸਕਦਾ ਹੈ ਕਿ ਉਸ ਦੀਆਂ ਯੋਗਤਾਵਾਂ ਦੇ ਵਿਕਾਸ ਤੇ ਉਸ ਦੀ ਉੱਨਤੀ ਦਾ ਕੋਈ ਅੰਤ ਨਹੀਂ, ਬਸ਼ਰਤੇ ਕਿ ਕੋਈ ਸਹੀ ਤਰੀਕੇ ਤੇ ਸਹੀ ਸ਼ਰਤਾਂ ਦਾ ਪਤਾ ਲਗਾ ਸਕੇ। ਇਹ ਉਨ੍ਹਾਂ ਅਨੇਕ ਤਜਰਬਿਆਂ ਵਿੱਚੋਂ ਹੈ ਜਿਹੜੇ ਅਸੀਂ ਸਮੂਹੀ ਸੁਝਾਓ ਨੂੰ ਤੋੜਨ ਤੇ ਦੁਨੀਆ ਨੂੰ ਇਹ ਦੱਸਣ ਲਈ ਕਰਨਾ ਚਾਹੁੰਦੇ ਹਾਂ ਕਿ ਮਨੁੱਖੀ ਸੰਭਾਵਨਾਵਾਂ ਸਭ ਤਰ੍ਹਾਂ ਦੀਆਂ ਹੱਦਾਂ ਟੱਪ ਜਾਂਦੀਆਂ ਹਨ।

---

ਸਾਧਕ ਨੂੰ ਪ੍ਰਾਣ ਤੇ ਸਰੀਰ ਉੱਤੇ ਲਿੰਗ-ਪ੍ਰੇਰਨਾ ਦੇ ਹਮਲੇ ਤੋਂ ਪੂਰੇ ਤੌਰ ਤੇ ਬਚਣਾ ਹੋਵੇਗਾ– ਕਾਰਨ, ਜੇ ਉਹ ਲਿੰਗ-ਪ੍ਰੇਰਨਾ ਉੱਤੇ ਕਾਬੂ ਨਹੀਂ ਪਾਉਂਦਾ, ਤਾਂ ਦੇਹ ਵਿਚ ਰੱਬੀ ਚੇਤਨਾ ਤੇ ਰੱਬੀ ਅਨੰਦ ਦੀ ਅਸਥਾਪਨਾ ਨਹੀਂ ਹੋ ਸਕਦੀ।

–ਸ੍ਰੀ ਅਰਵਿੰਦ

# ਯੁਗ ਸੁਨੇਹਾ

ਮੈਂ ਵਧਦਾ ਹੀ ਚਲਿਆ ਜਾ ਰਿਹਾ ਸਾਂ। ਇਕ ਹੌਸਲਾ ਜੋ ਸੀ ਦਿਲ ਵਿਚ, ਇਕ ਅਣ-ਜਾਣ ਪਰ ਦਰਿੜ੍ਹ ਭਰੋਸਾ ਜੋ ਸੀ। ਮੈਂ ਜੰਗਲਾਂ ਤੇ ਪਹਾੜਾਂ ਵਿਚੋਂ ਲੰਘ ਰਿਹਾ ਸਾਂ। ਇਕੋ ਲਗਨ ਸੀ। ਇਕੋ ਧੁਨ ਸਵਾਰ ਸੀ। ਮੈਂ ਅਣਜਾਣਾ ਸਾਂ। ਆਪਣੇ ਆਪ ਹੈਰਾਨ ਸਾਂ ਕਿ ਇੱਥੇ, ਇੱਡੀ ਦੂਰ, ਕੀਕਣ ਪਹੁੰਚ ਗਿਆ ਹਾਂ। ਮੈਨੂੰ ਕਿਹੜੀ ਚੀਜ਼ ਨੇ ਖਿੱਚ ਲਿਆਉਂਦਾ ਹੈ। ਪਰ ਸਾਬਤ ਕਦਮੀ ਅਤੁੱਟ ਸੀ, ਭਾਵ ਸਥਿਰ ਸਨ, ਮਨ ਸ਼ਾਂਤ ਸੀ, ਕੁਲ ਬਹਿਸ ਤੋਂ ਸਖਣਾ, ਖ਼ਾਲੀ। ਹਿਰਦੇ ਵਿਚ ਇਕ ਪਕਿਆਈ ਸੀ ਤੇ ਹੌਸਲਾ। ਉਸ ਦੀ ਖ਼ਾਮੋਸ਼ ਆਵਾਜ਼ ਕਹਿ ਰਹੀ ਸੀ ਕਿ ਚਲਿਆ ਚਲ, ਤੇਰਾ ਉੱਦਮ ਬੇ-ਮਤਲਬ ਨਹੀਂ, ਇਹ ਆਪਣਾ ਸਿੱਟਾ ਲਿਆਵੇਗਾ ਹੀ– ਉਹ ਅਗਵਾਈ ਦੇ ਰਿਹਾ ਸੀ ਕਿ ਤੇਰੀ ਲਗਨ ਬਿਰਥਾ ਨਹੀਂ, ਉਹ ਤੋੜ ਤਕ ਅੱਪੜ ਕੇ ਹੀ ਰਹੇਗੀ। ਜਿਵੇਂ ਉਹ ਜਾਣਦਾ ਸੀ, ਉਸ ਨੂੰ ਖ਼ਬਰ ਸੀ ਜਾਂ ਗਿਆਨ– ਪਰ ਮੈਂ ਅਚੇਤ ਸਾਂ, ਬੇਸਮਝ, ਬੇਖ਼ਬਰ। ਇਹ ਉਸੇ ਦੀ ਖਿੱਚ ਸੀ ਕਿ ਇੱਡੇ ਲੰਮੇ ਸਫ਼ਰ ਪਿੱਛੋਂ ਵੀ ਮੇਰੀਆਂ ਲੱਤਾਂ ਵਿਚ ਬਲ ਸੀ, ਨਹੀਂ ਉਨ੍ਹਾਂ ਵਿਚ ਬਲ ਵਧ ਰਿਹਾ ਸੀ। ਇਹ ਮੇਰੇ ਆਪਣੇ ਲਈ ਵੀ ਇਕ ਅਸ਼ਚਰਜ-ਭਰੀ ਚੀਜ਼ ਸੀ। ਉਹ ਮੇਰਾ ਆਗੂ ਸੀ ਨਿਸ਼ਚਲ ਤੇ ਗੰਭੀਰ, ਮੈਂ ਕਿਸੀ ਨਾ-ਨੁੱਕਰ, ਕਿਸੀ ਚੂੰ-ਚਿਰਾ ਤੋਂ ਬਿਨਾ ਵਧ ਰਿਹਾ ਸਾਂ, ਨਹੀਂ ਮੈਨੂੰ ਵਧਾ-ਇਆ ਜਾ ਰਿਹਾ ਸੀ, ਇਕ ਨਿੱਘਾ ਹੁਕਮ ਜੋ ਕੰਮ ਕਰ ਰਿਹਾ ਸੀ। ਮੈਂ ਬੇਬਸ ਜਿਹਾ ਸੀ ਪਰ ਉਸ ਬੇਬਸੀ ਵਿਚ ਸੁਆਦ ਸੀ, ਸੁੱਖ ਸੀ, ਅਨੰਦ ਸੀ, ਇਕ ਸ਼ਾਂਤ ਤੇ ਆਜ਼ਾਦ ਸਰੂਰ ਤੇ ਇਕ ਪਿਆਰ-ਭਰਿਆ ਨਿੱਘ।

ਬਹੁਤ ਟੁਰ ਚੁਕਾ ਸਾਂ। ਇਕ ਥਕਾਵਟ ਜੇਹੀ ਮਹਿਸੂਸ ਹੋਈ। ਮੈਂ ਇਕ ਬਿਰਖ ਦਾ ਢਾਸਣਾ ਲਾ ਕੇ ਬਹਿ ਗਿਆ, ਇਕ ਚੌੜੇ ਜੇਹੇ ਪੱਥਰ ਉੱਤੇ।

"ਤੂੰ ਇੱਥੇ ਕਿਉਂ ਆਇਆ ਹੈਂ, ਤੇਰਾ ਕੀ ਮੁੱਦਾ ਹੈ, ਕੀ ਮਕਸਦ ਹੈ, ਕਿਆ ਇਹ ਉਮੰਗ ਬਿਰਥੀ ਤਾਂ ਨਹੀਂ, ਇਹ ਸਫ਼ਰ ਫ਼ਜ਼ੂਲ ਤਾਂ ਨਹੀਂ," ਇਕ ਤਰੰਗ ਮਨ ਵਿਚੋਂ ਲੰਘ ਗਈ।

ਹਿਰਦੇ ਵਿਚੋਂ ਇਕ ਦਰਿੜ੍ਹ "ਨਹੀਂ" ਦਾ ਝੋਕਾ ਆਇਆ। ਮਨ ਸ਼ਾਂਤ ਸੀ ਤੇ ਲਹਿਰ ਦਾ ਨਾਂ ਨਿਸ਼ਾਨ ਨਹੀਂ ਸੀ। ਦੂਜੇ ਛਿਣ ਪਿੱਛੋਂ ਇਕ ਜ਼ੋਰਦਾਰ ਪਰਭਾਵ ਪੈਂਦਾ ਭਾਸਿਆ। ਸੂਖਮ ਹੋਣ ਦੇ ਬਾਵਜੂਦ ਉਹ ਬੋਝਲ ਸੀ। ਮੈਂ ਝੱਟ ਪਰਤਿਆ– ਦੇਖਦਾ ਹਾਂ ਕਿ ਇਕ ਦੇਵ-ਮੂਰਤ ਬਿਰਧ ਰਿਖੀ ਅੰਦਰੋਂ ਤੇਜ ਦੀਆਂ ਲਪਟਾਂ ਤੇ ਸ਼ਾਨਤੀ ਦਾ ਪਰਵਾਹ ਨਿਕਲ ਨਿਕਲ ਕੇ ਮੇਰੇ ਅੰਦਰ ਬਹਿ ਰਿਹਾ ਸੀ। ਉਹ ਗੰਭੀਰ ਮੁਸਕਰਾਹਟ ਨਾਲ ਮੇਰੀ ਵਲ ਇਕ-ਤਾਰ ਤਕ ਰਹੇ ਰਹੇ ਸਨ। ਵੇਖਦੇ ਵੇਖਦੇ ਮੇਰੇ ਹੱਥ ਉਨ੍ਹਾਂ ਦੇ ਚਰਨਾਂ ਵਲ ਨੱਸ ਪਏ, ਨਜ਼ਰ ਉਨ੍ਹਾਂ ਦੀ ਨਜ਼ਰ

ਵਿਚ ਟਿਕ ਗਈ। ਉਹ ਪੱਥਰ ਉੱਤੇ ਬੈਠ ਗਏ ਤੇ ਮੈਂ ਉਨ੍ਹਾਂ ਦੇ ਚਰਨਾਂ ਵਿਚ ਉਨ੍ਹਾਂ ਨਾਲ ਇਕ-ਰੂਪ ਹੋ ਰਿਹਾ ਸਾਂ—ਅਡੋਲ ਤੇ ਖ਼ਾਮੋਸ਼। ਸਰੀਰ ਲਤੀਫ਼ ਹੋ ਰਿਹਾ ਸੀ, ਇਕ ਦੰਮ ਫੁੱਲ ਵਰਗਾ ਤੇ ਚਾਨਣ-ਭਰਿਆ— ਇਕ ਸਰੂਰ ਬਰਸ ਰਿਹਾ ਸੀ ਮੇਰੇ ਅੰਗ ਅੰਗ ਵਿਚ। ਮੇਰੀ ਹੋਂਦ ਉਨ੍ਹਾਂ ਉੱਤੇ ਇਕਾਗਰ ਹੋ ਰਹੀ ਸੀ।

"ਬੱਚਾ, ਤੂੰ ਇੱਥੇ?" ਉਹ ਪੁੱਛਣ ਲੱਗੇ, ਜਿਵੇਂ ਉਹ ਮੈਨੂੰ ਸਿਆਣਦੇ ਸਨ।

"ਦੇਵ......" ਮੈਂ ਅੱਗੇ ਕੁਝ ਨਾ ਕਹਿ ਸਕਿਆ ਪਰ ਮੇਰਾ ਹਿਰਦਾ ਪੁਕਾਰ ਪੁਕਾਰ ਕੇ ਕਹਿ ਰਿਹਾ ਸੀ ਕਿ ਤੂੰ ਖੋਜ ਵਿਚ ਹੈਂ।" ਉੱਥੇ ਸ਼ਬਦ ਨਹੀਂ ਮੇਰਾ ਰੋਮ ਰੋਮ ਬੋਲ ਰਿਹਾ ਸੀ।

"ਤਾਂ ਤੈਨੂੰ ਤਲਾਸ਼ ਹੈ?" ਉਹ ਮੁਸਕਰਾਂਦੇ ਹੋਏ ਬੋਲੇ।

"ਜੀ......" ਮੈਂ ਬਸ ਇਹੋ ਕਹਿ ਸਕਿਆ। ਮੇਰੀਆਂ ਅੱਖਾਂ ਉਨ੍ਹਾਂ ਦੇ ਜੋਤ ਭਰੇ ਲਹਿਲਹਾਂਦੇ ਚੇਹਰੇ ਦੇ ਦਰਸ਼ਨ ਕਰ ਕਰ ਮਸਤ ਹੋ ਰਹੀਆਂ ਸੀ। ਪਲ ਪਲ ਨਵੇਂ ਲੁਤਫ਼ ਦਾ ਅਨੁਭਵ ਹੋ ਰਿਹਾ ਸੀ।

"ਵਾਹਿਗੁਰੂ ਤੀਕਣ ਤਾਂ ਵਾਹਿਗੁਰੂ ਦੀ ਹੀ ਸ਼ਕਤੀ ਲੈ ਜਾ ਸਕਦੀ ਹੈ, ਉੱਥੇ ਹੋਰ ਕੋਈ ਨਹੀਂ ਅੱਪੜ ਸਕਦਾ।" ਉਨ੍ਹਾਂ ਬਿਨਾ ਕਿਸੀ ਭੂਮਿਕਾ ਦੇ ਇਕ ਦੰਮ ਕਹਿਣਾ ਅਰੰਭ ਦਿੱਤਾ। ਉਹ ਮੇਰੀ ਹੈਰਾਨੀ ਨੂੰ ਭਾਂਪਦੇ ਹੋਏ ਬੋਲੇ, "ਸਮਝੇ?"

ਮੇਰਾ ਉੱਤਰ ਕੇਵਲ ਇਕ ਨਿਮਾਣੀ "ਨਹੀਂ" ਸੀ। ਮੈਂ ਵਿਆਖਿਆ ਸੁਣਨ ਲਈ ਉਤਕੰਠਿਤ ਹੋ ਉਠਿਆ।

"ਵਾਹਿਗੁਰੂ ਤੀਕਣ ਵਾਹਿਗੁਰੂ ਦੀ ਹੀ ਸ਼ਕਤੀ ਲੈ ਜਾ ਸਕਦੀ ਹੈ। ਉਹੋ ਪੂਰਣ ਸਮਰੱਥ ਹੈ, ਮਨੁੱਖ ਦਾ ਆਪਣਾ ਹੀ ਨਿਰੋਲ ਉੱਦਮ ਬਲਹੀਨ ਹੈ।" ਉਹ ਆਪਣੇ ਪਹਿਲੇ ਵਾਕ ਨੂੰ ਥੋੜਾਕੁ ਬਦਲਦੇ ਹੋਏ ਬੋਲੇ। ਮੈਂ ਖ਼ਾਮੋਸ਼ ਸੁਣ ਰਿਹਾ ਸਾਂ। ਉਹ ਬੋਲਦੇ ਗਏ:

"ਵਾਹਿਗੁਰੂ ਆਪਣੀ ਸ਼ਕਤੀ, ਭਗਉਤੀ ਸ਼ਕਤੀ ਦੇ ਪਰਸਾਰ ਦੇ ਕਾਰਨ ਹਰ ਥਾਂ ਹਨ, ਹਰ ਵਸਤ ਵਿਚ ਉਨ੍ਹਾਂ ਦਾ ਨਿਵਾਸ ਹੈ। ਪਰ ਮਨੁੱਖ ਨੂੰ ਇਸ ਗਲ ਦਾ ਗਿਆਨ ਨਹੀਂ। ਉਸ ਦੀ ਨਜ਼ਰ ਬੜੀ ਤੰਗ ਹੈ, ਸੀਮਤ ਹੈ। ਭਗਉਤੀ ਸ਼ਕਤੀ, ਉਹ ਵਿਸ਼੍ਵ ਜਨਨੀ ਹਰ ਥਾਂ ਆਪਣਾ ਕੰਮ ਕਰ ਰਹੀ ਹੈ, ਇਸ ਧਰਤੀ ਦੇ ਅੰਦਰ ਵੀ, ਇਸ ਮਾਦੇ ਵਿਚ ਵੀ, ਪਰ ਮਨੁੱਖ ਅਗਿਆਨ ਦੇ ਕਾਰਨ ਇਸ ਵਿਖੇ ਅਚੇਤ ਹੈ। ਇਸ ਸਮੇਂ ਜਦੋਂ ਕਿ ਸੰਸਾਰ ਵਿਚ ਹਾਹਾਕਾਰ ਹੋ ਰਿਹਾ ਹੈ, ਉਲਥਾ-ਪੁਲਥੀ ਮਚੀ ਹੋਈ ਹੈ, ਅਸ਼ਾਨਤੀ ਫੈਲੀ ਹੋਈ ਹੈ, ਅੰਧਕਾਰ ਹੀ ਅੰਧ-ਕਾਰ ਦੀਖ ਰਿਹਾ ਹੈ, ਪੜਦੇ ਦੇ ਪਿੱਛੇ ਉਸ ਦਾ ਬੇਪਨਾਹ ਹੱਥ ਕੰਮ ਕਰ ਰਿਹਾ ਹੈ। ਮਾਨਸ ਦਾ ਦੁੱਖ ਨਿਵਾਰਨ ਲਈ ਇਕ ਬਹੁਤ ਵੱਡੀ ਸ਼ਕਤੀ ਧਰਤੀ ਤੇ ਉਤਰ ਰਹੀ ਹੈ। ਉਸ ਦੀ ਮਹਾਨ ਸ਼ਾਨਤੀ, ਪ੍ਰੇਮ ਤੇ ਗਿਆਨ ਦਾ ਹੜ੍ਹ ਉਮਡਦਾ ਆ ਰਿਹਾ ਹੈ। ਉਹ ਆਪਣੇ ਨਾਲ ਬੇਓੜਕ ਸ਼ਕਤੀਆਂ ਦਾ ਪਰਵਾਹ ਲਿਆ ਰਹੀ ਹੈ। ਪਰ ਚੂੰਕਿ ਮਨੁੱਖ ਆਪਣੇ ਪਿੰਜਰੇ ਵਿਚ

ਬੰਦ ਹੈ ਤੇ ਮਦਦ ਕੀਤੇ ਜਾਣ ਉੱਤੇ ਵੀ ਉਹ ਆਜ਼ਾਦ ਹੋਣਾ ਨਹੀਂ ਚਾਹੁੰਦਾ– ਉਸ ਪੰਛੀ ਵਾਕੁਰ ਜਿਸ ਨੂੰ ਆਪਣੇ ਪਿੰਜਰੇ ਵਿਚ ਮੁੱਦਤ ਤਕ ਰਹਿਣ ਦੇ ਕਾਰਨ ਉਸ ਨਾਲ ਪਿਆਰ ਤੇ ਮੋਹ ਹੋ ਜਾਂਦਾ ਹੈ– ਇਸ ਲਈ ਉਹ ਆਪਣੇ ਹੀ ਅਗਿਆਨ ਵਿਚ ਮਸਤ ਹੈ। ਬਹੁਤ ਥੋੜੇ ਲੋਕ ਹਨ ਜੋ ਇਸ ਸ਼ਕਤੀ ਨੂੰ ਆਪਣੇ ਤਾਈਂ ਛੂਹਣ ਦਿੰਦੇ ਹਨ ਪਰ ਉਹ ਵੀ ਪੂਰੇ ਤੌਰ ਤੇ ਨਹੀਂ, ਕੇਵਲ ਇਕ-ਅੱਧੇ ਹਿੱਸੇ ਵਿਚ ਹੀ। ਇਹ ਸ਼ਕਤੀ ਉਸ ਨੂੰ ਉਸ ਦੀ ਤੁੱਛ ਮਨੁੱਖੀ ਪ੍ਰਕ੍ਰਿਤੀ ਦੇ ਪੰਜੇ ਵਿਚੋਂ ਮੁਕਤ ਕਰਨ ਲਈ ਆ ਰਹੀ ਹੈ, ਉਸ ਦੀਆਂ ਕੁਲ ਅਪਵਿੱਤਰਤਾਵਾਂ ਤੇ ਊਣਤਾਈਆਂ ਤੋਂ ਮੁਕਤ ਕਰਨ, ਪਰ ਇਹ ਉਸ ਦੀਆਂ ਦੇਰ ਤੋਂ ਜੀਵਨ-ਸਾਥੀ ਹੋਣ ਦੇ ਕਾਰਨ ਉਸ ਦੀਆਂ ਦੋਸਤ, ਰਿਸ਼ਤੇਦਾਰ ਤੇ ਅੰਗ-ਸੰਗ ਬਣ ਗਈਆਂ ਹਨ। ਮਨੁੱਖ ਲਈ ਆਪਣੇ ਆਪ ਨੂੰ ਨਖੇੜ ਸਕਣਾ ਇਕ ਬੜੀ ਟੇਢੀ ਖੀਰ ਹੈ। ਪਰ ਜੇ ਕਿਤੇ ਉਹ ਇਸ ਕੰਮ ਲਈ ਸਚੇਤ ਰੂਪ ਵਿਚ ਰਜ਼ਾਵੰਦ ਹੋ ਜਾਵੇ ਤਾਂ ਉਹ ਇਸ ਸ਼ਕਤੀ ਨੂੰ ਆਪਣੇ ਅੰਦਰ ਬਹਿੰ-ਦਿਆਂ ਤੇ ਕੰਮ ਕਰਦਿਆਂ ਅਨੁਭਵ ਕਰ ਸਕਦਾ ਹੈ। ਉਹ ਆਪਣੇ ਦੁੱਖਾਂ, ਮੁਸੀਬਤਾਂ, ਔਕੜਾਂ ਅਗਿਆਨ, ਹਨ੍ਹੇਰੇ, ਝੱਲੇਪਨ, ਹੀਨਤਾਵਾਂ, ਬੀਮਾਰੀਆਂ ਤੋਂ ਨਿਸਤਾਰਾ ਪਾ ਸਕਦਾ ਹੈ। ਭਗਉਤੀ ਸ਼ਕਤੀ ਵਿੱਚੋਂ ਨਿਕਲ ਰਿਹਾ ਇਹ ਚਸ਼ਮਾ ਮਨੁੱਖੀ ਪ੍ਰਕ੍ਰਿਤੀ ਦੀਆਂ ਊਣਤਾਈਆਂ ਨੂੰ ਬਦਲ ਦੇਣਾ ਚਾਹੁੰਦਾ ਹੈ। ਉਹ ਜਗਤ ਮਾਂ ਇੱਥੇ ਵਾਹਿਗੁਰੂ ਦਾ ਰਾਜ ਕਾਇਮ ਕਰਨਾ ਚਾਹੁੰਦੀ ਹੈ ਤੇ ਸਭ ਨੂੰ ਆਪਣੀ ਸੱਚੀ ਹੋਂਦ ਵਿੱਚੋਂ ਨਿਕਲੇ ਹੋਏ ਸੱਚ ਦੇ ਪੁਤਲੇ, ਖ਼ਾਲਸ ਬੰਦੇ ਵੇਖਣਾ ਚਾਹੁੰਦੀ ਹੈ, ਪਰਤੱਖ ਤੇ ਪੂਰਣ ਰੂਪ ਵਿਚ, ਉਘਾੜੇ ਰੂਪ ਵਿਚ, ਇਸ ਧਰਤੀ ਉੱਤੇ ਜੋ ਅਜ ਦੁੱਖਾਂ ਦਾ ਘਰ ਹੈ, ਜੋ ਨਰਕ ਰੂਪ ਹੋ ਰਿਹਾ ਹੈ। ਪਰ ਜਦੋਂ ਤਕ ਮਨੁੱਖ ਅੰਦਰ ਉਚੇਰੀ ਚੇਤਨਾ ਨਹੀਂ ਆਉਂਦੀ, ਜਦੋਂ ਤਕ ਉਹ ਆਪਣੇ ਆਪ ਨੂੰ ਉਸ ਵਲ ਨਹੀਂ ਖੋਲ੍ਹਦਾ ਉਹ ਉਸ ਤੋਂ ਪੂਰੀ ਤਰ੍ਹਾਂ ਲਾਭ ਨਹੀਂ ਉਠਾ ਸਕਦਾ ਤੇ ਦੁੱਖਾਂ ਤੋਂ ਨਿਸਤਾਰਾ ਨਹੀਂ ਪਾ ਸਕਦਾ। ਪਰ ਜੋ ਲੋਕ ਆਪਣੇ ਆਪ ਨੂੰ ਸ਼ਕਤੀ ਦੇ ਉਨ੍ਹਾਂ ਸੋਮਿਆਂ ਤਾਈਂ ਖੋਲ ਸਕਦੇ ਹਨ, ਉਹ੍ਹਾਂ ਵਿਚ ਉਹ ਆਉਣਗੇ,– ਨਹੀਂ ਉਹ ਉਨ੍ਹਾਂ ਵਿਚ ਉਤਰ ਰਹੇ ਹਨ, ਇਕ ਹੜ੍ਹ ਦੇ ਰੂਪ ਵਿਚ। ਇਸ ਤਰ੍ਹਾਂ ਜੀਵਨ ਰੂਪਾਂਤਰ ਦਾ ਕੰਮ ਜਾਰੀ ਹੈ। ਇਸ ਦਾ ਇਹ ਮਤਲਬ ਨਹੀਂ ਕਿ ਇਸ ਅਵਤਰਣ ਦਾ ਦੂਜਿਆਂ ਨੂੰ ਕੋਈ ਲਾਭ ਨਹੀਂ ਹੋਵੇਗਾ। ਉਹ ਵੀ ਇਸ ਤੋਂ ਲਾਭ ਉਠਾਉਣਗੇ ਪਰ ਥੋੜੀ ਮਿਕਦਾਰ ਵਿਚ ਤੇ ਪੂਰੀ ਤਰ੍ਹਾਂ ਅਨੁਭਵ ਕੀਤਿਓਂ ਬਿਨਾ। ਪਰ ਜੇ ਕੋਈ ਸਚੇਤ ਰੂਪ ਵਿਚ ਇਸ ਦਾ ਅਨੁਭਵ ਕਰਨਾ ਚਾਹੁੰਦਾ ਹੈ ਤਾਂ ਉਸ ਨੂੰ ਪੂਰੀ ਸਚਾਈ ਨਾਲ, ਹਾਂ ਪੂਰਨ ਸਿਦਕ ਨਾਲ,ਉਸ ਵਲ ਖੋਲ੍ਹਣਾ ਹੋਵੇਗਾ,–ਹਉਮੈਂ-ਰਹਿਤ ਹੋਕੇ, ਬੜੀ ਨਿਰਮਾਣਤਾ ਨਾਲ।

ਅਤੇ ਇਕ ਵੇਰ ਕਿਸੇ ਨੂੰ ਇਸ ਸ਼ਕਤੀ ਦੀ ਛੋਹ ਮਿਲ ਗਈ, ਸਮਝੋ ਕਿ ਉਸ ਸਹੀ ਰੱਸੀ ਫੜ ਲਈ ਹੈ, ਸੱਚਾ ਲੜ ਉਸ ਦੇ ਹੱਥ ਆ ਗਿਆ ਹੈ– ਉਹ ਫਿਰ ਉਤਾਂਹ ਚੜ੍ਹਦਾ ਜਾਵੇਗਾ ਤੇ ਉਸ ਸ਼ਕਤੀ ਦੀਆਂ ਅਨੇਕ ਸਮਰੱਥ-ਸ਼ਕਤੀਆਂ ਨੂੰ ਆਪਣੇ ਅੰਦਰ ਅਨੁਭਵ ਕਰ ਸਕੇਗਾ।

ਇਹ ਵਾਹਿਗੁਰੂ ਦੀ ਸ਼ਕਤੀ ਤੁਹਾਨੂੰ ਆਪਣੀ ਗੋਦ ਵਿਚ ਲੈ ਕੇ ਪੂਰੀ ਪਨਾਹ ਅੰਦਰ ਉਚੀਆਂ ਤੋਂ ਉਚੀਆਂ ਪੌੜੀਆਂ ਚੜ੍ਹਾਉਂਦੀ ਜਾਵੇਗੀ ਅਤੇ ਇੰਜ ਵਾਹਿਗੁਰੂ ਨਾਲ ਮੇਲ ਕਰਾ ਦੇਵੇਗੀ—ਸਮਝੇ?"

ਉਹ ਕਹੇ ਜਾ ਰਹੇ ਸਨ ਤੇ ਮੈਂ ਇਕ-ਟਕ ਸੁਣ ਰਿਹਾ ਸਾਂ। ਇਹ ਵਾਕ ਕਿਆ ਸਨ ਲੋਅ ਦੇ ਤੀਰ ਸਨ ਜੋ ਮੇਰੇ ਅਗਿਆਨ ਦੇ ਪੜਦੇ ਫਾੜ ਰਹੇ ਸਨ। ਉਹ ਜੋਤ ਦਾ ਭਰਿਆ ਹੋਇਆ ਐਸਾ ਗਿਆਨ ਸੀ ਜੋ ਮੇਰੇ ਹਨ੍ਹੇਰੇ ਦੀ ਹਰ ਨੁੱਕਰ ਤੇ ਹਰ ਪੱਧਰ ਤੀਕਣ ਪਹੁੰਚ ਰਿਹਾ ਸੀ। ਉਹ ਮੇਰੀ ਪੂਰੀ ਹੋਂਦ ਵਿਚ ਚਾਨਣ ਦੀ ਬਰਖਾ ਕਰ ਰਹੇ ਸਨ। ਮੇਰੇ ਗਿਆਨ-ਚੱਖੂ ਖੁਲ੍ਹ ਰਹੇ ਸਨ। ਮੇਰੀ ਹੋਂਦ ਵਿਸਮਾਦ ਤੇ ਪ੍ਰਫੁੱਲਤਾ ਨਾਲ ਰੁੜ੍ਹੀ ਜਾ ਰਹੀ ਸੀ। ਅੰਦਰੋਂ ਲਹਿਰਾਂ ਉਠ ਰਹੀਆਂ ਸਨ ਤੇ ਸਰੀਰ ਦੀਆਂ ਹੱਦਾਂ ਟੱਪ ਟੱਪ ਕੇ ਆਕਾਸ਼ ਵਲ ਚੜ੍ਹ ਰਹੀਆਂ ਸਨ। ਮਨ ਅਨੰਤ ਦੀ ਖੁਲ੍ਹ ਨਾਲ ਗੱਲਾਂ ਕਰ ਰਿਹਾ ਸੀ। ਵਿਸਥਾਰ ਹੀ ਵਿਸਥਾਰ ਪਸਰ ਰਿਹਾ ਸੀ। ਹਿਰਦੇ ਵਿੱਚੋਂ ਅਨੰਦ ਡੁਲ੍ਹ ਡੁਲ੍ਹ ਪੈ ਰਿਹਾ ਸੀ। ਉੱਥੇ ਇਕ ਅਕਥਨੀ ਨਿੱਘ ਸੀ ਜੋ ਸਾਰੇ ਸੰਸਾਰ ਨੂੰ ਆਪਣੀ ਲਪੇਟ ਵਿਚ ਲੈ ਰਿਹਾ ਸੀ, ਪਰਮ ਸ਼ਾਨਤੀ ਤੇ ਸਰੂਰ ਦੀਆਂ ਉਛਾਲੀਆਂ ਉਠ ਰਹੀਆਂ ਸਨ। ਸਰੀਰ ਪਸੀਨਾ ਪਸੀਨਾ ਹੋ ਰਿਹਾ ਸੀ ਪਰ ਉਸ ਅੰਦਰ ਚਾਨਣ ਹੀ ਚਾਨਣ ਸੀ। ਉਸ ਵਿਚ ਠੋਸਾਈ ਨਹੀਂ ਸੀ ਰਹੀ। ਉਹ ਫੁੱਲ ਨਾਲੋਂ ਹਲਕਾ ਸੀ ਤੇ ਹਵਾ ਨਾਲੋਂ ਸੂਖਮ। ਉਹ ਸੀਮਾ ਰਹਿਤ ਹੋ ਰਿਹਾ ਸੀ। ਇੰਜ ਮਹਿਸੂਸ ਹੁੰਦਾ ਸੀ ਜਿਵੇਂ ਉਸ ਦੀਆਂ ਹੱਦਾਂ ਉੱਥੇ ਜਾ ਕੇ ਮਿਲ ਰਹੀਆਂ ਹਨ ਜਿੱਥੇ ਉਫ਼ਕ,— ਨਹੀਂ ਉਹ ਉਸ ਤੋਂ ਵੀ ਅੱਗੇ ਲੰਘ ਰਿਹਾ ਸੀ। ਮੈਂ ਬਿਲਕੁਲ ਵੀ ਉਹ ਮੈਂ (ਹਉਮੈਂ) ਨਹੀਂ ਸਾਂ ਰਿਹਾ।

ਉਨ੍ਹਾਂ ਦੇ ਅਖੀਰੀ "ਸਮਝੇ" ਸ਼ਬਦ ਨੇ ਮੇਰੇ ਅਨੁਭਵ ਦੀ ਤਾਰ ਤੋੜੀ ਤੇ ਮੈਂ ਕਹਿ ਰਿਹਾ ਸਾਂ:

"ਜੀ, ਗੁਰੂਦੇਵ, ਪਰ ਮੇਰੇ ਜਿਹੇ ਸਾਧਾਰਣ ਮਨੁੱਖਾਂ ਲਈ ਜਿਨ੍ਹਾਂ ਨੂੰ ਵਾਹਿਗੁਰੂ ਦਾ ਕੋਈ ਵੀ ਅਨੁਭਵ ਨਹੀਂ, ਕੀ ਫ਼ਰਜ਼ ਹੈ। ਸਾਨੂੰ ਕੀ ਕਰਨਾ ਚਾਹੀਦਾ ਹੈ?"

"ਤੁਸੀਂ, ਤੁਸੀਂ ਬਸ ਇੰਨਾ ਹੀ ਕਰਨਾ ਹੈ ਕਿ ਆਪਣੇ ਆਪ ਨੂੰ ਉਸ ਸ਼ਕਤੀ ਦੇ ਹਵਾਲੇ ਕਰ ਦਿਓ, ਆਪਣੇ ਆਪ ਨੂੰ ਉਸ ਦੇ ਹੱਥਾਂ ਵਿਚ ਦੇ ਦਿਓ। ਸਭ ਕੁਝ ਉਸ ਦੇ ਅਰਪਣ ਕਰ ਦਿਓ, ਉਸ ਅੱਗੇ ਚੜ੍ਹਾ ਦਿਓ, ਸਭ ਕੁਝ, ਛੋਟੇ ਤੋਂ ਛੋਟੀ ਤੇ ਵੱਡੇ ਤੋਂ ਵੱਡੀ ਚੀਜ਼, ਇਕ ਇਕ ਕੰਮ, ਇਕ ਇਕ ਅਹਿਸਾਸ, ਇਕ ਇਕ ਵਲਵਲਾ ਤੇ ਇਕ ਇਕ ਖ਼ਿਆਲ,—ਬੈਠਣਾ, ਉਠਣਾ, ਚਲਣਾ, ਸੋਚਣਾ, ਅਨੁਭਕ ਕਰਨਾ, ਖਾਣਾ, ਪੀਣਾ,— ਗਲ ਕਿ ਸਭ ਕੁਝ ਉਸ ਦੇ ਨਮਿੱਤ ਕਰ ਦਿਓ, ਪੂਰੇ ਸਚੇਤੇ ਨਾਲ। ਜ਼ਿੰਦਗੀ ਦੀ ਇਕ ਇਕ ਹਰਕਤ ਤੇ ਲਹਿਰ, ਉਹ ਚਾਹੇ ਅੰਤਰੀ ਹੋਏ ਜਾਂ ਬਾਹਰੀ, ਪੂਰੀ ਭਗਤੀ ਤੇ ਪੂਰੇ ਭਰੋਸੇ ਨਾਲ ਉਸ ਦੇ ਸਪੁਰਦ ਕਰ ਦਿਓ,— ਜੇ ਕਰ ਇਹ ਸਭ ਕੁਝ ਉਸੀ ਦਾ ਹੈ ਪਰ ਉਹ ਕੇਵਲ ਆਪਣੇ ਸੋਮੇਂ ਤੋਂ ਟੁੱਟ ਗਿਆ ਹੈ, ਉਸ ਨੂੰ ਉਸ ਨਾਲ ਇਕ ਕਰ ਦੇਣਾ ਹੈ, ਵਾਹਿਗੁਰੂ ਦੀ ਰੱਬੀ ਕ੍ਰਿਆ ਤੇ ਆਪਣੀ ਮਨੁੱਖੀ ਕ੍ਰਿਆ ਦਾ ਭੇਤ ਦੂਰ ਕਰ ਦੇਣਾ ਹੈ। ਤੁਹਾਡੇ ਕਿਸੇ ਵੀ ਕੰਮ, ਕਿਸੀ ਵੀ ਚੀਜ਼ ਦੀ ਉੱਨੀ ਹੀ

ਕੀਮਤ ਹੈ, ਉਸ ਦਾ ਉੱਨਾ ਹੀ ਮਹੱਤ ਹੈ, ਜਿੰਨਾ ਤੁਸੀਂ ਉਸ ਨੂੰ, ਬਿਨਾ ਕਿਸੀ ਲਗਾਓ, ਹਉਮੈਂ, ਦੰਭ, ਬਿਨਾ ਕਿਸੀ ਲੁਕਾ-ਛੁਪਾ ਦੇ, ਪੂਰੇ ਸਿਦਕ ਨਾਲ, ਬਿਨਾ ਕਿਸੀ ਸੰਗ ਜਾਂ ਮੰਗ ਤੋਂ, ਬਿਨਾ ਕਿਸੀ ਸ਼ਰਤ ਤੋਂ, ਅੰਗ ਅੰਗ ਵਿਚ, ਪੂਰੀ ਤਰ੍ਹਾਂ ਉਸ ਦੇ ਹਵਾਲੇ ਕਰਦੇ ਹੋ। ਉਹ ਮਾਂ-ਰੂਪਣੀ ਭਗਉਤੀ ਇਹ ਨਹੀਂ ਵੇਖਦੀ ਕਿ ਤੁਸੀਂ ਕੀ ਕਰਦੇ ਹੋ, ਉਹ ਚੀਜ਼ ਦੇ ਬਾਹਰਲੀ ਰੂਪ ਉੱਤੇ ਇੰਨਾ ਜ਼ੋਰ ਨਹੀਂ ਦਿੰਦੀ, ਉਹ ਵੇਖਦੀ ਹੈ ਕਿ ਤੁਹਾਡਾ ਅੰਤਰੀ ਭਾਵ ਕੀ ਹੈ, ਤੁਸੀਂ ਕੰਮ ਨੂੰ ਪੂਰੇ ਸਿਦਕ ਨਾਲ ਤੇ ਬਿਨਾ ਕਿਸੀ ਹੇਰਾ-ਫੇਰੀ ਤੋਂ ਕਿੰਨਾਕੁ ਉਸ ਦੇ ਅਰਪਣ ਕਰਦੇ ਹੋ– ਤੁਸੀਂ ਉਸ ਦੇ ਬੱਚੇ ਬਣ ਸਕਦੇ ਹੋ ਕਿ ਨਹੀਂ ? ਆਪਣੇ ਮਨ ਨੂੰ, ਆਪਣੇ ਪ੍ਰਾਣ ਨੂੰ ਤੇ ਉਨ੍ਹਾਂ ਦੇ ਅੰਗ ਅੰਗ ਨੂੰ ਉਸ ਮਾਂ ਦੇ ਸਪੁਰਦ ਕਰ ਦਿਓ, ਆਪਣੇ ਸਰੀਰ ਦੇ ਅਣੂ-ਪ੍ਰਮਾਣੂ ਨੂੰ ਉਸ ਅੱਗੇ ਚੜ੍ਹਾ ਦਿਓ, ਉਸ ਦੇ ਕਾਰਜ-ਨਮਿੱਤ ਕਰ ਦਿਓ ਤੇ ਇਹ ਅਭੀਪਸਾ ਕਰੋ ਕਿ ਆਪਣੇ ਲਈ ਮੈਨੂੰ ਕੁਝ ਨਹੀਂ ਚਾਹੀਦਾ, ਮੈਨੂੰ ਤਾਂ ਕੇਵਲ ਵਾਹਿਗੁਰੂ ਚਾਹੀਦਾ ਹੈ, ਹੋਰ ਕੁਝ ਨਹੀਂ। ਆਪਣੇ ਸਮੁੱਚੇ ਜੀਵਨ ਨੂੰ ਉਸ ਵਲ ਮੋੜ ਦਿਓ– ਪਰ ਪੂਰੇ ਸਚੇਤੇ ਵਿਚ, ਪੂਰੀ ਉਜਾਗਰਤਾ ਵਿਚ– ਬਾਕੀ ਉਹ ਸਭ ਕੁਝ ਕਰ ਦੇਵੇਗੀ। ਤੁਹਾਨੂੰ ਕੋਈ ਕਾਹਲ ਨਹੀਂ, ਕੋਈ ਛੇਤੀ ਨਹੀਂ, ਜਲਦ-ਬਾਜ਼ੀ ਨਹੀਂ, ਸ਼ਾਨਤੀ ਵਿਚ ਅਭੀਪਸਾ ਕਰੀ ਜਾਓ, ਬਾਕੀ ਉਸ ਦੇ ਹੱਥ ਹੈ– ਤੁਸੀਂ ਅਵੱਸ਼ ਹੀ ਵਾਹਿਗੁਰੂ ਤੀਕਣ ਅਪੜੋਗੇ। ਤੁਹਾਨੂੰ ਨਿਰਾ ਉਸ ਦੇ ਹੁਕਮ ਮੂਜਬ ਆਪਣੇ ਜੀਵਨ ਨੂੰ ਢਾਲਣਾ ਹੋਵੇਗਾ, ਵਿਚ ਆਪਣੀ ਹਉਮੈਂ ਨੂੰ ਮਿਲਾਏ ਬਿਨਾ। ਉਸੀ ਨਾਲ ਸਬੰਧ ਬਣਾਉਣਾ ਹੋਵੇਗਾ, ਉਸੀ ਨਾਲ ਪ੍ਰੇਮ ਕਰਨਾ ਹੋਵੇਗਾ– ਅੰਤ ਵਿਚ ਤੁਸੀਂ ਵੇਖੋਗੇ ਕਿ ਇਹ ਉੱਦਮ ਕੀ ਕੁਝ ਕਰ ਵਿਖਾ ਸਕਦਾ ਹੈ।"

ਮੈਂ ਧਿਆਨ-ਮਗਨ ਉਨ੍ਹਾਂ ਦੀ ਬਾਣੀ ਸੁਣ ਰਿਹਾ ਸਾਂ– ਨਹੀਂ ਉਹ ਬਾਣੀ ਨਹੀਂ ਸੀ, ਜੋਤ ਦਾ ਇਕ ਚਸ਼ਮਾ ਸੀ ਜੋ ਉਨ੍ਹਾਂ ਦੇ ਪਵਿੱਤਰ ਮੁਖਾਰਬਿੰਦ ਵਿਚੋਂ ਨਿਕਲ ਨਿਕਲ ਕੇ ਮੇਰੇ ਅੰਦਰ ਬਹਿ ਰਿਹਾ ਸੀ ਤੇ ਉਸ ਨਾਲ ਮੇਰਾ ਅੰਦਰਲਾ ਜਗ-ਮਗ ਜਗ-ਮਗ ਹੋ ਰਿਹਾ ਸੀ।

"ਦੇਵ, ਇਹ ਤਾਂ ਬੜਾ ਸਿੱਧਾ ਤੇ ਸੌਖਾ ਰਾਹ ਹੈ?" ਮੈਂ ਨਿਰਮਾਣਤਾ ਨਾਲ ਕਿਹਾ।

"ਹਾਂ, ਇਹ ਠੀਕ ਹੈ ਪਰ ਨਾਲੋ ਨਾਲ ਇਹ ਕਠਿਨ ਵੀ ਹੈ। ਉਹ ਇਸ ਤਰ੍ਹਾਂ ਕਿ ਸਚਾਈ, ਪੂਰਨ ਸਚਾਈ ਅੱਗੇ ਬੜਾ ਵਿਰੋਧ ਹੈ। ਜੋ ਵਿਅਕਤੀ ਆਪਣੇ ਆਪ ਨੂੰ ਪੂਰੇ ਤੌਰ ਤੇ ਵਾਹਿਗੁਰੂ ਦੀ ਰਾਹ ਤੇ ਲਾਉਣਾ ਚਾਹੁੰਦਾ ਹੈ, ਬੇਅੰਤ ਵਿਰੋਧੀ ਸ਼ਕਤੀਆਂ ਅੱਗੇ ਆ ਠਹਿਰ-ਦੀਆਂ ਹਨ ਤੇ ਰਾਹ ਰੋਕ ਲੈਂਦੀਆਂ ਹਨ। ਉਹ ਆਪਣੇ ਪੂਰੇ ਜ਼ੋਰ ਨਾਲ ਮੁਕਾਬਲੇ ਤੇ ਉਤਰ ਆਉਂਦੀਆਂ ਹਨ। ਜਿਨ੍ਹਾਂ ਨੂੰ ਮਨੁੱਖ ਨੇ ਕਈ ਜਨਮ ਬੜੀ ਸੰਭਾਲ ਨਾਲ ਪਾਲਿਆ-ਪੋਸਿਆ ਹੈ ਉਹ ਛੇਤੀ ਹੀ ਆਪਣੇ ਕਾਇਮ ਹੋਏ ਰਾਜ ਨੂੰ ਛਡਣਾ ਨਹੀਂ ਚਾਹੁੰਦੀਆਂ, ਕਿਸੀ ਵਿਦੇਸ਼ੀ ਰਾਜ ਨੂੰ ਯਾਨੀ ਵਾਹਿਗੁਰੂ ਦੇ ਰਾਜ ਨੂੰ ਉੱਥੇ ਕਾਇਮ ਹੋਣ ਦੇਣਾ ਉਨ੍ਹਾਂ ਦੀ ਗ਼ੁਲਾਮੀ ਦਾ ਕਾਰਨ ਹੋ ਜਾਵੇਗਾ ਜਾਂ ਉੱਥੋਂ ਉਨ੍ਹਾਂ ਨੂੰ ਨੱਸ ਜਾਣਾ ਪਵੇਗਾ। ਉਹ ਇਕ

ਪਿੱਛੋਂ ਇਕ ਔਕੜ ਲਿਆ ਖੜੀ ਕਰਦੀਆਂ ਹਨ ਤੇ ਇੰਜ ਜਾਪਦਾ ਹੈ ਕਿ ਉਨ੍ਹਾਂ ਤੋਂ ਛੁਟ-ਕਾਰਾ ਮੁਸ਼ਕਿਲ ਹੈ ਤੇ ਕਈ ਵੇਰ ਉਹ ਸਾਧਕ ਨੂੰ ਤੰਗ ਕਰ ਕਰ ਕੇ ਛਿੱਥਾ ਪਾ ਦਿੰਦੀਆਂ ਹਨ, ਕਈ ਤਰ੍ਹਾਂ ਦੇ ਇਵਜ਼ਾਨੇ ਪੇਸ਼ ਕਰਦੀਆਂ ਹਨ, ਤਰਲੇ ਜਾਂ ਦਬਾਓ ਪਾਉਂਦੀਆਂ ਹਨ, ਹੱਥ ਜੋੜਦੀਆਂ ਹਨ, ਰਹਿਮ ਦੀ ਅਪੀਲ ਕਰਦੀਆਂ ਹਨ, ਗਲ ਕਿ ਤਰ੍ਹਾਂ ਤਰ੍ਹਾਂ ਦੇ ਹੀਲੇ ਬਹਾਨੇ ਸਾੜ ਕੇ ਉਹ ਉਸ ਨੂੰ ਰਾਹੋਂ ਬੇਰਾਹ ਕਰਨਾ ਚਾਹੁੰਦੀਆਂ ਹਨ ਅਤੇ ਜੋ ਸਾਧਕ ਮਾਂ ਅੱਗੇ ਅਰਪਿਆ ਨਹੀਂ ਹੋਇਆ, ਜੋ ਪੂਰੀ ਤਰ੍ਹਾਂ ਉਸ ਦੀ ਰੱਖ ਅੰਦਰ ਨਹੀਂ, ਉਹ ਖ਼ਤਰਾ ਖਾ ਸਕਦਾ ਹੈ ਤੇ ਕੁਰਾਹੇ ਪੈ ਸਕਦਾ ਹੈ। ਇਕ ਇਕ ਇੰਚ ਜਗਹ ਲਈ ਡਟੇ ਰਹਿਣਾ ਹੋਵੇ-ਗਾ ਤੇ ਆਪਣੇ ਆਪ ਨੂੰ ਸਦਾ ਹੀ ਵਾਹਿਗੁਰੂ ਦੀ ਸ਼ਕਤੀ ਵਲ ਕਰਨਾ ਹੋਵੇਗਾ। ਵਾਹਿਗੁਰੂ ਦਾ ਪ੍ਰੇਮ ਤੁਹਾਨੂੰ ਆਪਣੀ ਓਟ ਵਿਚ ਲੈ ਕੇ ਅੱਗੇ ਲੰਘਾਂਦਾ ਜਾਵੇਗਾ ਤੇ ਤੁਸੀਂ ਆਪਣੇ ਆਪ ਨੂੰ ਚੜ੍ਹਦੀਆਂ ਕਲਾਂ ਵਿਚ ਮਹਿਸੂਸ ਕਰੋਗੇ।

ਤੁਸੀਂ ਬੜੀ ਸਚਾਈ ਤੇ ਧੀਰਜ ਨਾਲ ਅਗਾਂਹ ਵਧਦੇ ਜਾਓ। ਮਾਂ ਦੀ ਓਟ ਲਵੋ। ਆਪਣਾ ਕੋਈ ਵੀ ਜ਼ਾਤੀ ਖ਼ਿਆਲ ਨਾ ਰੱਖੋ, ਆਪਣੇ ਟੀਚੇ ਤੋਂ ਛੁੱਟ ਕਿਸੇ ਹੋਰ ਭਾਵਨਾ ਨੂੰ ਆਪਣੇ ਅੰਦਰ ਨਾ ਘੁਸਣ ਦਿਓ। ਉਨ੍ਹਾਂ ਸਭ ਖ਼ਿਆਲਾਂ ਤੇ ਲਹਿਰਾਂ ਨੂੰ ਤਿਆਗਦੇ ਜਾਓ ਜੋ ਵਾਹਿ-ਗੁਰੂ ਵਲ ਚਲਣ ਦੀ ਰਾਹ ਵਿਚ ਰੁਕਾਵਟ ਹਨ। ਆਪਣੇ ਪ੍ਰਾਣ ਦੀਆਂ ਮੰਗਾਂ, ਲਲਚਾਹਟਾਂ, ਕਾਮਨਾਵਾਂ, ਤਾਂਘਾਂ, ਲਗਾਵਟਾਂ, ਤਰਜੀਹਾਂ ਤੇ ਖਿੱਚਾਂ ਨੂੰ ਛੱਡ ਦਿਓ। ਆਪਣੇ ਹੀ ਖ਼ਿਆਲਾਂ ਦੀਆਂ ਅੜੀਆਂ ਜਾਂ ਦਿਮਾਗ਼ੀ ਹਠਾਂ ਜਾਂ ਪ੍ਰਾਨਕ ਉਲਝਣਾਂ ਵਿਚ ਨਾ ਫਸੇ ਰਹੋ। ਸਰੀਰ ਦੀਆਂ ਆਦਤਾਂ, ਤਾਮਸੀ ਲਗਾਵਟਾਂ, ਸੁਸਤੀਆਂ, ਧੁੰਦਲਾਪਣ, ਹਨੇਰੇ ਤੇ ਜੜ੍ਹਤਾ ਨੂੰ ਵੱਧ ਤੋਂ ਵੱਧ ਦੂਰ ਕਰਨ ਦਾ ਜਤਨ ਕਰੋ। ਕਦਮ ਕਦਮ ਤੇ ਸ਼ਕਤੀ ਦੇ ਹੋ ਰਹੇ ਕਾਰਜ ਦਾ ਸਾਥ ਦਿਓ ਤੇ ਸਭ ਵਿਰੋਧਾਂ ਤੇ ਰੁਕਾਵਟਾਂ ਦਾ ਸਾਬਤ ਕਦਮੀ ਨਾਲ ਮੁਕਾਬਲਾ ਕਰੋ— ਮਾਂ ਤੁਹਾਡੀ ਇਸ ਵਿਚ ਸਹਾਇਕ ਹੈ। ਪੂਰਣ ਸਚਾਈ ਤੇ ਸਿਦਕ ਨਾਲ ਹਰ ਉਸ ਚੀਜ਼ ਨੂੰ ਰੱਦ ਕਰ ਦਿਓ ਜੋ ਭਗਉਤੀ ਦੇ ਕਾਰਜ ਵਿਚ ਰੋੜਾ ਬਣ ਕੇ ਅਟਕਾਓ ਪਾਵੇ, ਨਹੀਂ ਤਾਂ ਛੋਟੀ ਤੋਂ ਛੋਟੀ ਚੀਜ਼ ਵੀ ਤੁਹਾਡੀ ਉੱਨਤੀ ਨੂੰ ਅਮਿੱਤ ਸਮੇਂ ਲਈ ਰੋਕੇ ਰੱਖ ਸਕਦੀ ਹੈ। ਤੁਸੀਂ ਭਗਉਤੀ ਦਾ ਤੇ ਬਸ ਉਸੀ ਦਾ ਹੋ ਜਾਓ, ਤਦੋਂ ਹੀ ਤੁਸੀਂ ਰਖਿਆ ਵਿਚ ਮੰਜ਼ਿਲ ਤੇ ਅਪੜਨ ਦੀ ਆਸ ਰੱਖ ਸਕਦੇ ਹੋ, ਪੂਰਣਤਾ ਦਾ ਲਾਭ ਰਕ ਸਕਦੇ ਹੋ, ਆਪਣੇ ਮਨ, ਪ੍ਰਾਣ ਤੇ ਸਰੀਰ ਦੇ ਅੰਗ ਅੰਗ ਵਿਚ, ਆਪਣੇ ਸੰਪੂਰਣ ਜੀਵਨ ਵਿਚ ਵਾਹਿਗੁਰੂ ਨਾਲ ਇਕ-ਮਿਕ ਹੋ ਸਕਦੇ ਹੋ।"

"ਗੁਰੂਦੇਵ, ਤੇ ਜਪ, ਧਿਆਨ, ਪ੍ਰਾਣਾਯਾਮ, ਆਸਣ, ਮੰਤਰ ਆਦਿ ਕਈ ਦੂਜੇ ਦੂਜੇ ਰਾਹ ਵੀ ਹਨ, ਉਨ੍ਹਾਂ ਦਾ ਇਸ ਵਿਚ ਕੀ ਥਾਂ ਹੈ?" ਮੈਂ ਪੁੱਛਣ ਦਾ ਹੀਆ ਕੀਤਾ।

"ਇਸ ਰਸਤੇ ਵਿਚ ਇਨ੍ਹਾਂ ਚੀਜ਼ਾਂ ਦੀ ਇੰਨੀ ਲੋੜ ਨਹੀਂ ਜਿੰਨੀ ਵਾਹਿਗੁਰੂ ਦੀ ਸ਼ਕਤੀ ਉੱਤੇ ਭਰੋਸਾ ਰੱਖਣ ਦੀ ਲੋੜ ਹੈ। ਇਹ ਤਰੀਕੇ ਆਪੋ ਆਪਣੀ ਥਾਂ ਲਾਭ ਦਿੰਦੇ ਹਨ ਤੇ

ਕਈਆਂ ਨੂੰ ਇਨ੍ਹਾਂ ਦੇ ਸਹਾਰੇ ਦੀ ਲੋੜ ਵੀ ਪੈ ਜਾਂਦੀ ਹੈ ਪਰ ਇਨ੍ਹਾਂ ਨੂੰ ਇੰਨਾ ਮਹੱਤ੍ਵ ਨਹੀਂ ਦੇਣਾ ਚਾਹੀਦਾ। ਇਹ ਚੀਜ਼ਾਂ ਕਿਸੀ ਅੰਤਰੀ ਚੀਜ਼ ਨੂੰ ਪਰਗਟ ਕਰਨ ਲਈ ਵਕਤੀ ਤੇ ਅਧੂਰੀਆਂ ਸਹਾਇਤਾ ਮਾਤ੍ਰ ਹਨ। ਜੋ ਲੋਕ ਇਨ੍ਹਾਂ ਤੇ ਬਹੁਤਾ ਜ਼ੋਰ ਦਿੰਦੇ ਹਨ ਉਨ੍ਹਾਂ ਨੂੰ ਆਪਣੇ ਦੁਆਰਾ ਕੀਤੇ ਜਾ ਰਹੇ ਉੱਦਮ ਦਾ ਗੁਮਾਨ ਹੋ ਜਾਂਦਾ ਹੈ, ਉਨ੍ਹਾਂ ਵਿਚ "ਮੈਂ ਇਹ ਇਹ ਕਰ ਰਿਹਾ ਹਾਂ" ਦਾ ਹਉਮੈਂ ਭਾਵ ਸੂਖਮ ਰੂਪ ਵਿਚ, ਅੰਦਰਲੇ ਵਿਚ, ਥਾਂ ਲੈ ਲੈਂਦਾ ਹੈ ਤੇ ਸਾਧਕ ਨੂੰ ਕਈ ਵੇਰ ਇਸ ਦਾ ਪਤਾ ਵੀ ਨਹੀਂ ਹੁੰਦਾ। ਇਨ੍ਹਾਂ ਚੀਜ਼ਾਂ ਦੀ ਤਦੋਂ ਹੀ ਲੋੜ ਪੈਂਦੀ ਹੈ ਜਦੋਂ ਤਕ ਭਗਉਤੀ ਦੀ ਛੋਹ ਨਹੀਂ ਮਿਲੀ। ਜਦੋਂ ਇਕ ਵੇਰ ਉਸ ਦੀ ਛੋਹ ਮਿਲ ਜਾਏ ਤਾਂ ਸਾਧਨਾ ਦਾ ਕੰਮ ਆਪਣੇ ਹੱਥੋਂ ਨਿਕਲ ਕੇ ਭਗਉਤੀ ਮਾਂ ਦੇ ਹੱਥ ਆ ਜਾਂਦਾ ਹੈ ਤੇ ਇਨ੍ਹਾਂ ਜ਼ਾਤੀ ਉੱਦਮਾਂ ਦੀ ਲੋੜ ਘਟਦੀ ਜਾਂਦੀ ਹੈ ਤੇ ਅੰਦਰ ਬਾਹਰ ਸ਼ਕਤੀ ਦੀ ਕ੍ਰਿਆ ਹੋ ਰਹੀ ਪਰਤੱਖ ਭਾਸਦੀ ਹੈ। ਉਸ ਨਾਲ ਵੱਧ ਤੋਂ ਵੱਧ ਮੇਲ ਬਣਾਓ। ਇਸ ਸਾਧਨਾ ਨੂੰ ਕਾਮਯਾਬ ਬਣਾਉਣ ਲਈ ਭਗਉਤੀ ਖ਼ੁਦ ਧਰਤੀ ਉੱਤੇ ਉਤਰ ਰਹੀ ਹੈ। ਉਹ ਪੂਰੀ ਵਾਹ ਨਾਲ ਕਾਰਜ ਕਰ ਰਹੀ ਹੈ। ਤੁਹਾਡੇ ਵਿਚ ਵਾਹਿਗੁਰੂ ਵਲ ਪਰਤਣ ਲਈ ਜੋ ਉਮੰਗ ਹੋ ਰਹੀ ਹੈ ਉਹ ਉਸੀ ਦੀ ਤੁਹਾਡੇ ਅੰਦਰ ਪ੍ਰੇਰਨਾ ਹੈ। ਇਹ ਤੁਹਾਡੀ ਮੇਹਨਤ ਨਹੀਂ, ਭਗਉਤੀ ਦਾ ਹੋ ਰਿਹਾ ਕਾਰਜ ਹੈ। ਤੁਹਾਡਾ ਉੱਦਮ ਆਪਣੇ ਆਪ ਨੂੰ ਉਸ ਦੇ ਹੱਥਾਂ ਦਾ ਯੰਤਰ ਬਣਾ ਦੇਣਾ ਹੈ। ਜੋ ਚੀਜ਼ਾਂ ਅਤੀ ਜ਼ਰੂਰੀ ਹਨ ਉਹ ਹਨ ਪੂਰਣ ਸਿਦਕ, ਉਸ ਉੱਤੇ ਪੂਰਣ ਭਰੋਸਾ ਤੇ ਉਸ ਨਾਲ ਸੱਚਾ ਪ੍ਰੇਮ, ਜੋ ਆਪਣੇ ਆਪ ਨੂੰ ਪੂਰੇ ਤੌਰ ਤੇ ਦੇ ਦਿੰਦਾ ਹੈ ਤੇ ਬਦਲੇ ਵਿਚ ਮੰਗਦਾ ਕੁਝ ਨਹੀਂ ਤੇ ਉਸ ਦੀ ਦਾਤ ਨੂੰ ਮੋੜਦਾ ਵੀ ਨਹੀਂ, ਸਗੋਂ ਉਸ ਦਾ ਪਰਸ਼ਾਦ ਸਮਝ ਕੇ ਬੜੀ ਸ਼ਰਧਾ ਨਾਲ ਕਬੂਲ ਕਰਦਾ ਹੈ ਪਰ ਕਿਸੀ ਜ਼ਾਤੀ ਕੰਮ ਲਈ ਨਹੀਂ ਬਰਤਦਾ, ਫਿਰ ਉਸ ਦੇ ਕੰਮ ਲਗਾ ਦਿੰਦਾ ਹੈ। ਅਨੰਤ ਦੀ ਅਨੰਤ ਵਿਚ ਖੇਡ ਹੋਣ ਦਿਓ। ਇਹ ਮਾਰਗ ਕੋਈ ਇਕ ਮਾਰਗ ਨਹੀਂ, ਇਹ ਅਨੰਤ ਦਾ ਮਾਰਗ ਹੈ। ਇਸ ਵਿਚ ਜੀਵਨ ਦਾ ਹਰ ਪਾਸਾ, ਹਰ ਪਹਿਲੂ ਵਾਹਿਗੁਰੂ ਵਲ ਮੁੜਦਾ ਹੈ ਤੇ ਉਸੀ ਦਾ ਹੋ ਜਾਣ ਲਈ ਅਭੀਪਸਾ ਕਰਦਾ ਹੈ। ਇਸ ਵਿਚ ਤੁਸੀਂ ਆਪਣੀ ਜ਼ਿੰਦਗੀ ਨੂੰ ਦੋਰੰਗਾ ਨਹੀਂ ਬਣਾ ਸਕਦੇ। ਇਕ ਪਾਸੇ ਵਾਹਿਗੁਰੂ ਤੇ ਦੂਜੇ ਪਾਸੇ ਆਪਣੇ ਜ਼ਾਤੀ ਕੰਮ– ਨਹੀਂ ਇੱਥੇ ਜੀਵਨ ਵਿਚੋਂ ਇਕ ਬੇਮਲੂਮ ਜੇਹੀ ਚੀਜ਼ ਵੀ ਨਿਖੇੜੀ ਨਹੀਂ ਜਾ ਸਕਦੀ, ਹਰ ਚੀਜ਼ ਦੇ ਸੱਚੇ ਮਹੱਤ੍ਵ ਦਾ ਪਤਾ ਲਗਾਉਣਾ ਹੋਵੇਗਾ। ਹੋ ਸਕਦਾ ਹੈ ਕਿ ਤੂੰ ਇਸ ਨੂੰ ਇਕ ਅਨੋਖਾ ਰਹੱਸ ਸਮਝੇਂ ਪਰ ਇਹ ਇਕ ਸੰਦੇਸ਼ ਹੈ, ਯੁਗ ਸੰਦੇਸ਼। ਜਦੋਂ ਭਗਉਤੀ ਪਰਤੱਖ ਤੌਰ ਤੇ ਇਸ ਧਰਤੀ ਉੱਤੇ ਕਾਰਜ ਕਰਨ ਲਗ ਪਵੇਗੀ ਤਾਂ ਇਹੋ ਧਰਤੀ ਇਕ ਐਸਾ ਰੂਪ ਧਾਰ ਲਵੇਗੀ ਜਿਸ ਨੂੰ ਸਤਿ-ਯੁਗ ਕਿਹਾ ਜਾਂਦਾ ਹੈ, ਜਿਸ ਨੂੰ ਲੋਕ ਸ੍ਵਰਗ ਕਹਿੰਦੇ ਹਨ। ਸਤਿ-ਯੁਗ ਜਾਂ ਸ੍ਵਰਗ ਕੋਈ ਅਲੱਭ ਜਾਂ ਦੂਰ ਦੀ ਚੀਜ਼ ਨਹੀਂ ਰਹਿ ਜਾਵੇਗੀ, ਉਸ ਨੂੰ ਮੌਤ ਪਿੱਛੋਂ ਕਿਸੀ ਉੱਚੇ ਜਹਾਨ ਵਿਚ ਹਾਸਲ ਨਹੀਂ

ਕਰਨਾ ਹੈ, ਇਹ ਧਰਤੀ ਹੀ ਉੱਦਮ ਤੇ ਕਾਰਜ ਦੀ ਥਾਂ ਹੈ ਤੇ ਇੱਥੇ ਹੀ ਜੀਵਨ ਦਾ ਪੂਰਣ ਹਲ ਵੀ ਹੈ। ਦੁਨੀਆਂ ਦੁੱਖਾਂ ਦਾ ਘਰ ਹੀ ਨਹੀਂ, ਇੱਥੇ ਵਾਹਿਗੁਰੂ ਦਾ ਇਕ ਮੁੱਦਾ ਪੂਰਾ ਹੋਣਾ ਹੈ, ਇੱਥੇ ਵਾਹਿਗੁਰੂ ਦਾ ਖੇਡ ਹੋਣਾ ਹੈ। ਇਕ ਵੇਰ ਇਹ ਸ਼ਕਤੀ ਆਕਾਸ਼ ਤੇ ਪਾ-ਤਾਲ ਵਿਚ ਪੁਲ ਬੰਨ੍ਹ ਦੇਵੇ ਤੇ ਵਾਹਿਗੁਰੂ ਦੀ ਸ਼ਾਨਤੀ, ਅਨੰਦ, ਪ੍ਰੇਮ, ਗਿਆਨ, ਸੁਹੱਪਣ ਦੇ ਸੋਮੇ ਇੱਥੇ ਵੀ ਵਹਿਣ ਲਗ ਪੈਣਗੇ। ਇਹੋ ਹੈ ਉਹ ਪਰਮ ਸੁਨੇਹਾ ਜਿਸ ਦੇ ਸੁਣਨ ਲਈ ਤੂੰ ਇੱਥੇ ਆਇਆ ਹੈਂ, ਜਾਂ ਸਹੀ ਅਰਥਾਂ ਵਿਚ ਮੈਂ ਤੈਨੂੰ ਇੱਥੇ ਬੁਲਾਇਆ ਹੈ। ਅਤੇ ਜੋ ਕੋਈ ਵੀ ਇਸ ਸੁਨੇਹੇ ਨੂੰ ਸੁਣੇਗਾ, ਉਸ ਅੱਗੇ ਇਕ ਜਗਮਗਾਉਂਦਾ ਭਵਿੱਖ ਖੁੱਲ੍ਹ ਉਠੇਗਾ ਤੇ ਉਹ ਇਸ ਮਹਾਨ ਰੱਬੀ ਸਕੀਮ ਵਿਚ ਹਿੱਸਾ ਲੈ ਸਕੇਗਾ ਜਿਸ ਨੂੰ ਅਮਲਾਉਣ ਲਈ ਇਕ ਬੇਪਨਾਹ ਤਾਕਤ ਕੰਮ ਕਰ ਰਿਹੀ ਹੈ।

ਮਾਂ ਦਾ ਪੱਲਾ ਘੁਟ ਕੇ ਫੜ ਲੈਣ ਨਾਲ ਇਹ ਕੰਮ ਸੁਭਾਵਕ ਹੀ ਹੋਣ ਲਗ ਪਏਗਾ। ਕਿਉਂਕਿ ਇਹ ਪੱਲਾ ਉਸ ਪਰਨਾਲੇ ਦਾ ਕੰਮ ਕਰੇਗਾ ਜਿਸ ਰਾਹੀਂ ਉਸ ਦੀ ਸ਼ਕਤੀ ਦਾ ਬਹਾਓ ਥੱਲੇ ਆਉਣਾ ਹੈ ਤੇ ਸਾਧਨਾ ਦਾ ਕੰਮ ਸਿੱਧ ਹੋਣਾ ਹੈ। ਉਸ ਦਾ ਲੜ ਫੜ ਲੈਣ ਨਾਲ ਕੰਮ ਵਿਚ ਤੁਹਾਡਾ ਸਿਦਕ ਤੇ ਲਗਨ ਤੁਹਾਡਾ ਜਪ ਤੇ ਧਿਆਨ ਹੋਵੇਗਾ, ਤੁਹਾਡਾ ਉਸ ਨੂੰ ਮਦਦ ਲਈ ਪੁਕਾਰਨਾ ਤੇ ਉਸ ਦਾ ਤੁਹਾਨੂੰ ਆਪਣੀ ਪਨਾਹ ਤੇ ਓਟ ਵਿਚ ਲੈ ਲੈਣਾ ਤੁਹਾਡਾ ਪ੍ਰਾਨਾਯਾਮ ਹੋਵੇਗਾ, ਉਸ ਦੇ ਸਪੁਰਦ ਕੀਤੇ ਗਏ ਤੁਹਾਡੇ ਸਭ ਕੰਮ ਤੁਹਾਡੇ ਆਸਣ ਹੋਣਗੇ, ਤੁਹਾਡੀ ਅਭੀਪਸਾ ਤੁਹਾਡੀ ਅਰਦਾਸ ਹੋਵੇਗੀ। ਤੁਹਾਡਾ ਧੀਰਜ, ਇਸਤਕਲਾਲ, ਸਾਬਤ-ਕਦਮੀ ਤੇ ਅਤੁੱਟ ਸਾਹਸ ਤੁਹਾਡੀ ਤਪੱਸਿਆ ਹੋਵੇਗੀ। ਤੁਹਾਡੀ ਖ਼ਾਹਸ਼ਾਂ, ਆਦਤਾਂ ਤੇ ਲਗਾਵਟਾਂ ਨੂੰ ਰੱਦ ਕਰ ਦੇਣਾ ਤੁਹਾਡਾ ਤਿਆਗ ਤੇ ਬੈਰਾਗ ਹੋਵੇਗਾ। ਮਾਂ ਉੱਤੇ ਸ਼ਰਧਾ, ਭਰੋਸਾ ਤੇ ਵਿਸ਼ਵਾਸ ਤੁਹਾਡਾ ਨਾਮ ਸਿਮਰਣ ਹੋਵੇਗਾ ਤੇ ਉਸੀ ਦਾ ਹੋ ਜਾਣਾ ਤੁਹਾਡਾ ਅਭਿ-ਆਸ ਹੋਵੇਗਾ। ਭੀੜ ਪਏ ਤਾਂ ਉਸ ਨੂੰ ਬੁਲਾਓ, ਉਸ ਦਾ ਸਹਾਰਾ ਲਵੋ, ਸ਼ਾਨਤੀ ਨਾਲ ਤੇ ਸਥਿਰਤਾ ਨਾਲ ਸਦਾ ਇਹੋ ਅਭੀਪਸਾ ਕਰੋ ਕਿ ਉਹ ਤੁਹਾਨੂੰ ਪੂਰੇ ਤੌਰ ਤੇ ਆਪਣੀ ਗੋਦ ਵਿਚ ਲੈ ਲਵੇ– ਸੱਚੇ ਬਣੇ ਰਹੋ, ਤੁਹਾਡਾ ਉੱਨਤੀ ਮਾਰਗ ਬਿਲਕੁਲ ਸੌਖਾ ਹੋ ਜਾਵੇਗਾ ਤੇ ਫ਼ਤਹ ਯਕੀਨੀ ਹੈ।

ਆਪਣੇ ਅਖ਼ੀਰੀ ਸ਼ਬਦ ਕਹਿੰਦਿਆਂ ਸਾਰ ਹੀ ਉਹ ਲੋਪ ਹੋ ਗਏ ਤੇ ਮੈਂ ਆਪਣੇ ਆਪ ਨੂੰ ਸ਼ਾਨਤੀ, ਲੋਅ ਤੇ ਅਨੰਦ ਨਾਲ ਭਰਪੂਰ ਬਿਸਤਰ ਤੇ ਪਿਆ ਵੇਖ ਰਿਹਾ ਸਾਂ – ਇਸ ਸੁਨੇਹੇ ਨੂੰ ਜ਼ਿੰਦਗੀ ਵਿਚ ਉਤਾਰਨ ਲਈ।

–ਹਰ ਕ੍ਰਿਸ਼ਨ ਸਿੰਘ

# ਮੇਰਾ ਪ੍ਰਾਹੁਣਾ

ਅਣ-ਸਦ ਪ੍ਰਾਹੁਣੇ ਆਵਣ,
ਆ ਆ ਕੇ ਪੈਲਾਂ ਪਾਵਣ,
ਉਹ ਜੀ ਮੇਰਾ ਭਰਮਾਵਣ,
ਗਾਵਣ ਤੇ ਫੇਰੇ ਲਾਵਣ,
    ਕਦੇ ਝਾਕਣ ਤਾਕੀ ਵਲੋਂ,
    ਉਹ ਝਾਕਣ ਬੂਹੇ ਥੱਲੋਂ।
ਮੈਂ ਬੰਦ ਕਰਾਂ ਸਭ ਬੂਹੇ
ਤੇ ਕੁੰਡੇ ਜੰਦਰੇ ਲਾ ਕੇ।
    ਮੈਂ ਨਾ ਖੋਲ੍ਹਾਂ, ਮੈਂ ਨਾ ਖੋਲ੍ਹਾਂ।
    ਮੈਂ ਦਿਲ ਦਾ ਬੂਹਾ ਨਾ ਖੋਲ੍ਹਾਂ॥
ਰਾਤ ਠੰਡੀ ਤੇ ਠਰਦੇ ਜਾਵਣ,
ਬਾਹਰ ਖੜੇ ਤੇ ਮਰਦੇ ਜਾਵਣ।
ਮੈਂ ਡੀਕਾਂ ਪ੍ਰਾਹੁਣੇ ਤਾਈਂ
ਬਾਹਰ ਅੰਦਰ, ਸਭਨੀਂ ਥਾਈਂ।
ਮੈਂ ਝਾਤਾਂ ਅੰਦਰ ਬਾਰੇ,
ਉਸ ਝਾਤੀ ਦੇ ਲਿਸ਼ਕਾਰੇ।
ਸਾਫ਼ ਕਰਾਂ ਮੈਂ ਦਿਲ ਦਾ ਮੰਦਰ,
ਮੇਰਾ ਪਿਆਰਾ ਬੈਠੂ ਅੰਦਰ।
    ਚਾਹ ਦੀ ਲਾਟ ਨੂੰ ਜਗਦੀ ਰੱਖਾਂ,
    ਸਦਾ ਸਦੀਵੀ ਭਖਦੀ ਰੱਖਾਂ।
ਓਹ ਪਿਆਰੇ ਦੇ ਘੁੰਗਰੂ ਛਣਕਣ!
ਆਵਣ ਵੇਲੇ ਰਿਸ਼ਮਾਂ ਦਮਕਣ!
ਇੰਦਰੇ ਸਾਰੇ ਚੁਪ ਚੁਪੀਤੇ,
ਇਕੋ ਲਿਵ ਦੇ ਵਿਚ ਉਹ ਸੀਤੇ।
ਦਿਲ ਦੀ ਰੰਗਲੀ ਪੀੜ੍ਹੀ ਡਾਹੀ,
ਆਵਣ ਦੀ ਝੰਕਾਰ ਓਹ ਆਈ।
ਮੈਂ ਅਜ ਖੋਲ੍ਹਾਂ, ਮੈਂ ਅਜ ਖੋਲ੍ਹਾਂ।
ਮੈਂ ਬੂਹਾ ਦਿਲ ਦਾ ਅਜ ਖੋਲ੍ਹਾਂ॥

(ਸ੍ਰੀ ਸੰਤ ਸਿੰਘ ਪ੍ਰੀਤਮ ਦੁਆਰਾ ਇਕ ਅੰਗਰੇਜ਼ੀ ਕਵਿਤਾ ਦਾ ਅਨੁਵਾਦ)

# ਸਦੀਵੀ ਸਿਆਣਪ

## ਹੁਣ ਦੀ ਚੋਣ

ਨੀਂਦਰ ਤੋਂ ਜਾਗਣ ਦਾ ਵੇਲਾ ਆ ਗਿਆ ਹੈ.... ਰਾਤ ਲੰਘ ਗਈ ਹੈ, ਦਿਨ ਚੜ੍ਹ ਆਉਣ ਨੂੰ ਹੈ; ਸੋ ਆਓ ਅਸੀਂ ਹਨ੍ਹੇਰੇ ਕਰਮਾਂ ਨੂੰ ਲਾਹ ਸੁੱਟੀਏ ਅਤੇ ਚਾਨਣ ਦਾ ਜ਼ਿਰਹ-ਬਖ਼ਤਰ ਪਹਿਨ ਲਈਏ।

(ਰੋਮੰਜ਼ ੧੧, ੧੨)

ਕੋਈ ਕਹਿੰਦਾ ਹੈ, "ਜਦੋਂ ਮੇਰਾ ਪੁੱਤਰ ਹਰੀਸ਼ ਵੱਡਾ ਹੋ ਜਾਵੇਗਾ, ਮੈਂ ਉਸ ਦਾ ਵਿਆਹ ਕਰ ਦਿਆਂਗਾ, ਟੱਬਰ ਦਾ ਬੋਝਾ ਲਾਹ ਸੁੱਟਾਂਗਾ, ਦੁਨੀਆ ਨੂੰ ਤਿਆਗ ਦਿਆਂਗਾਂ ਤੇ ਯੋਗ-ਸਾਧਨਾ ਕਰਨ ਲਗ ਪਵਾਂਗਾ। ਉਸ ਨੂੰ ਪ੍ਰਭੂ ਉੱਤਰ ਦਿੰਦਾ ਹੈ: "ਯੋਗ-ਸਾਧਨਾ ਲਈ ਤੈਨੂੰ ਕਦੇ ਵੀ ਢੁਕਵਾਂ ਮੌਕਾ ਨਹੀਂ ਮਿਲੇਗਾ; ਕਿਉਂਕਿ ਉਸ ਵੇਲੇ ਤੂੰ ਕਹੇਂਗਾਂ 'ਹਰੀਸ਼ ਤੇ ਗਰੀਸ਼ ਮੇਰੇ ਨਾਲ ਬੜਾ ਲਾਡ ਕਰਦੇ ਹਨ ਅਤੇ ਮੈਥੋਂ ਬਿਨਾ ਉਹ ਰਹਿ ਨਹੀਂ ਸਕਦੇ,' ਨਿਸ਼ਚੇ ਹੀ ਤੇਰੀ ਇਹ ਇੱਛਾ ਹੋਵੇਗੀ ਕਿ ਹਰੀਸ਼ ਦਾ ਪੁੱਤਰ ਹੋਏ ਤੇ ਉਸ ਦੀ ਸ਼ਾਦੀ ਹੋਏ। ਤੇਰੀਆਂ ਇੱਛਾਵਾਂ ਦਾ ਕਦੇ ਅੰਤ ਨਹੀਂ ਹੋਵੇਗਾ।

(ਰਾਮਕ੍ਰਿਸ਼ਨ)

ਦੁਨੀਆ ਇਕ ਸਦੀਵੀ ਵਰਤਮਾਨ ਹੈ ਅਤੇ ਵਰਤਮਾਨ ਹੁਣ ਹੈ; ਜੋ ਸੀ ਉਹ ਹੁਣ ਨਹੀਂ ਅਤੇ ਕੌਣ ਕਹਿ ਸਕਦਾ ਹੈ ਕਿ ਕੀ ਵਾਪਰੇਗਾ ਜਾਂ ਕਲ ਸਵੇਰੇ ਪਹੁ ਫੁਟੇਗੀ ਜਾਂ ਨਹੀਂ।

(ਅਨਾਮੰਦਰ)

ਇਸੇ ਲਈ ਮੈਂ ਆਪਣੇ ਵਰਤਮਾਨ ਮੌਕੇ ਦਾ ਲਾਭ ਉਠਾਵਾਂਗਾ, ਇਸ ਨਿਸ਼ਚੇ ਵਿਚ ਰੰਗਿਆ ਹੋਇਆ ਕਿ ਸਚਾਈ ਦੀ ਤਲਾਸ਼ ਦਾ ਸਹੀ ਮੌਕਾ ਆ ਗਿਆ ਹੈ।

(ਫੋ-ਸ਼ੂ-ਹਿੰਙ-ਸਾਨ-ਕਿੰਙ)

ਭੈੜੀਆਂ ਵਾਦੀਆਂ ਉੱਤੇ ਕਲ ਨਾਲੋਂ ਅਜ ਫ਼ਤਹ ਪਾਉਣੀ ਸੌਖੀ ਹੈ।

(ਕਨਫ਼ੂਸ਼ੀਅਸ)

ਵਰਤਮਾਨ ਅਤਿਅੰਤ ਹੀ ਕੀਮਤੀ ਮੌਕਿਆ ਹੈ। ਇਸ ਮੌਕੇ ਨੂੰ ਖੁਸ ਜਾਣ ਤੋਂ ਬਚਾਉਣ ਲਈ ਆਪਣੀ ਆਤਮਾ ਦੀ ਪੂਰੀ ਤਾਕਤ ਖ਼ਰਚ ਕਰ ਦਿਓ।

(ਟਾਲਸਟਾਏ)

ਅਨੁਕੂਲ ਮੌਕੇ ਨੂੰ ਨਾ ਖੁੱਸਣ ਦਿਓ ਕਾਰਨ ਜਿਨ੍ਹਾਂ ਉਸ ਨੂੰ ਖੁਸ ਜਾਣ ਦੇਣ ਦੀ ਬਿਪਤਾ ਸਹੇੜੀ ਹੈ ਉਹ ਪਛਤਾਉਣਗੇ ਜਦੋਂ ਉਹ ਆਪਣੇ ਆਪ ਨੂੰ ਐਸੇ ਮਾਰਗ ਤੇ ਵੇਖਣਗੇ ਜੋ ਪਾਤਾਲ ਵਲ ਲੈ ਜਾਂਦਾ ਹੈ।

(ਬੋਧੀ ਗ੍ਰੰਥ)

## ਚਾਨਣ

ਆਪਣੇ ਪਾਪ-ਮੰਡਲ ਚੋਂ ਨਿਕਲਣ ਲਈ ਤੂੰ ਆਪਣੀ ਤਾਕਤ ਵਾਲੀ ਉਮਰ ਤੋਂ ਲਾਭ ਕਿਉਂ ਨਹੀਂ ਉਠਾਉਂਦਾ?

(ਕਿਨ-ਯੁਨ-ਲੀ-ਸਾਓ

ਤਦ ਤੂੰ ਆਪਣੇ ਬੁਢੇਪੇ ਵਿਚ ਉਸ ਚੀਜ਼ ਨੂੰ ਕੀਕਣ ਲੱਭੇਂਗਾ ਜਿਸ ਨੂੰ ਤੂੰ ਆਪਣੀ ਜਵਾਨੀ ਦੀ ਉਮਰ ਵਿਚ ਇਕੱਠਾ ਨਹੀਂ ਕੀਤਾ?

(ਤੌਰੇਂਤ ਦਾ ਅਸਫੋਟਕ ਭਾਗ)

ਛੇਤੀ ਸੱਚਾ ਰਾਹ ਲੱਭ ਲੈ; ਜੋ ਰਾਹ ਤੈਨੂੰ ਅਪਵਿੱਤਰ ਬਣਾਉਂਦਾ ਹੈ, ਉਸ ਤੋਂ ਪਰਤਣ ਵਿਚ ਦੇਰੀ ਨਾ ਕਰ।

(ਬੋਧੀ ਗ੍ਰੰਥ

ਕਿਆ ਤੈਨੂੰ ਇਲਮ ਨਹੀਂ ਕਿ ਤੇਰੀ ਜ਼ਿੰਦਗੀ, ਭਾਵੇਂ ਲੰਮੀ ਹੋਏ ਤੇ ਭਾਵੇਂ ਛੋਟੀ, ਬਸ ਕੁਝਕੁ ਸਾਹਾਂ ਦੀ ਬਣੀ ਹੋਈ ਹੈ।

(ਫ਼ਰੀਦ-ਉਦ-ਦੀਨ-ਅੱਤਾਰ)

ਇਸ ਦੁਨੀਆ ਦੇ ਜੰਜਾਲਾਂ ਦੀ ਤਰਕ-ਬਤਰਕੀ ਵਿਚ ਨਾ ਪੈ, ਆਉਣ ਵਾਲੀਆਂ ਚੀਜ਼ਾਂ ਦੀ ਗਲ ਨਾ ਕਰ। ਵਰਤਮਾਨ ਨੂੰ ਲੁੱਟ ਦਾ ਮਾਲ ਲੱਭਿਆ ਸਮਝ, ਭੂਤ ਤੋਂ ਨਾ ਕਲਪ, ਭਵਿੱਖ ਦੀ ਪਰਵਾਹ ਨਾ ਕਰ।

(ਉਮਰ ਖ਼ਿਆਮ)

ਤੂੰ ਆਪਣੇ ਆਪ ਨੂੰ ਜ਼ਿੰਦਗੀ ਤੇ ਮੌਤ ਦੇ ਰਾਜ਼ ਦੀ ਤਲਾਸ਼ ਵਿਚ ਗੰਵਾ ਦਿੱਤਾ ਹੈ; ਪਰ ਪਹਿਲੋਂ ਇਸ ਦੇ ਕਿ ਤੈਥੋਂ ਤੇਰੀ ਜ਼ਿੰਦਗੀ ਖੋਹ ਲੀਤੀ ਜਾਵੇ ਆਪਣਾ ਰਸਤਾ ਲੱਭ ਲੈ। ਜੇ ਜੀਉਂਦੇ-ਜੀ ਤੂੰ ਇਸ ਨੂੰ ਨਹੀਂ ਲੱਭ ਰਿਹਾ, ਤਾਂ ਕਿਆ ਤੂੰ ਇਹ ਆਸ ਰਖਦਾ ਹੈਂ ਕਿ ਇਸ ਵੱਡੇ ਰਾਜ਼ ਨੂੰ ਤੂੰ ਆਪਣੀ ਮੌਤ ਮਗਰੋਂ ਪਾ ਲਏਂਗਾ?

(ਫ਼ਰੀਦ-ਉਦ ਦੀਨ ਅੱਤਾਰ)

ਹੁਣ ਜਦੋਂ ਤੇਰਾ ਆਪਾ ਤੇਰੇ ਨਾਲ ਹੈ ਤੈਨੂੰ ਕੋਈ ਗਿਆਨ ਨਹੀਂ, ਕਲ ਜਦੋਂ ਤੂੰ ਆਪਣੇ ਇਸ ਆਪੇ ਵਿਚੋਂ ਗ਼ੁਜ਼ਰ ਚੁੱਕਾ ਹੋਏਂਗਾ ਤਦੋਂ ਤੂੰ ਕੀ ਜਾਣੇਂਗਾ?

(ਉਮਰ ਖ਼ਿਆਮ)

ਤੂੰ ਇੰਜ ਕਲ ਵਾਸਤੇ ਆਪਣੇ ਲਈ ਅਜ ਮੌਕੇ ਪੈਦਾ ਨਹੀਂ ਕਰ ਸਕਦਾ। ਇਸ ਵੱਡੇ ਸਫ਼ਰ ਵਿਚ ਤੂੰ ਹਰ ਘੜੀ ਜੋ ਕਾਰਨ ਬੋ ਰਿਹਾ ਹੈਂ, ਸੱਭੇ ਆਪਣੇ ਸਿੱਟਿਆਂ ਦੀ ਫ਼ਸਲ ਵਿਚ ਉਗ ਆਉਣਗੇ।

(ਸੁਨਹਿਰੀ ਉਪਦੇਸ਼ਾਂ ਦੀ ਪੋਥੀ)

ਇਹ ਜ਼ਿੰਦਗੀ ਦੋ ਅਨੰਤਤਾਵਾਂ ਵਿਚਕਾਰ ਇਕ ਸਮੇਂ ਦੀ ਝਲਕ ਹੈ। ਸਾਡੇ ਲਈ ਕੋਈ ਦੂਜਾ ਮੌਕਿਆ ਨਹੀਂ,—ਨਹੀਂ ਕਦੇ ਨਹੀਂ। ਸਾਡੇ ਲਈ ਚੰਗਾ ਹੋਵੇਗਾ ਜੇ ਅਸੀਂ ਰਿਸ਼ੀਆਂ ਵਾਂਗ ਪੂਰਣ ਅਸਲੀਅਤ ਵਿਚ ਰਹਿ ਸਕੀਏ।

—ਪਾਲ ਰਿਸ਼ਾਰ ਦੁਆਰਾ ਸੰਕਲਤ (ਆਰਜ਼ ਵਿਚੋਂ)

# ਆਪਣੀ ਵੱਲੋਂ

ਜੇ ਕਰ ਇਹ ਉਸ ਪਰਮ ਕਿਰਪਾ ਦੇ ਹੀ ਕਾਰਨ ਹੈ ਜੋ ਸਾਰੇ ਬ੍ਰਹਿਮੰਡ ਉੱਤੇ ਛਾਈ ਹੋਈ ਹੈ ਅਤੇ ਉਸ ਦੇ ਕਣ ਕਣ ਵਿਚ ਕੰਮ ਕਰ ਰਹੀ ਹੈ, ਜਿੱਥੋਂ ਸਾਨੂੰ ਇਸ ਪੱਤਰ ਨੂੰ ਕੱਢਣ ਦੀ ਸ਼ਕਤੀ ਮਿਲੀ ਹੈ ਜਾਂ ਜਿੱਥੋਂ ਸਭ ਨੂੰ ਹੀ ਕੋਈ ਵੀ ਕਾਰਜ ਕਰਨ ਦੀ ਸ਼ਕਤੀ ਮਿਲਦੀ ਹੈ ਅਤੇ ਜਿਸ ਦਾ ਸਭ ਕੁਝ ਦਿੱਤਾ ਹੋਇਆ ਹੈ ਤੇ ਜਿਸ ਦਾ ਹੀ ਸਭ ਕੁਝ ਹੈ; ਪ੍ਰੰਤੂ ਫਿਰ ਵੀ ਅਸੀਂ ਆਪਣੇ ਮਨੁੱਖੀ ਢੰਗ ਨਾਲ ਯਾਨੀ ਸਥੂਲ ਰੂਪ ਵਿਚ "ਚਾਨਣ" ਦਾ ਇਹ ਪਹਿਲਾ ਪਰਚਾ ਅਜ ਦੇ ਸ਼ੁਭ ਦਿਹਾੜੇ ਉਸ ਮਹਾਨ ਸ਼ਖ਼ਸੀਅਤ ਦੀ ਵਰ੍ਹੇ ਗੰਢ ਉੱਤੇ ਪਰਮ ਪੁਰਖ ਪਰਮੇਸ਼ਰ ਦੇ ਅਰਪਣ ਕਰਨ ਦਾ ਹੀਆ ਚਰਦੇ ਹਾਂ, ਜਿਨ੍ਹਾਂ ਮਨੁੱਖ ਜਾਤੀ ਨੂੰ ਅਤੀ-ਮਾਨਸ ਦਾ ਅਧਿਆਤਮਕ ਗਤਕੀ ਸਿੱਧਾਂਤ ਹੀ ਨਹੀਂ ਦਿੱਤਾ ਬਲਕਿ ਉਸ ਦਾ ਰਾਹ ਇਕ ਐਸੀ ਜੋਤ-ਸ਼ਕਤੀ ਵਲ ਖੋਲਿਆ ਜੋ ਇਸ ਅਤੀਬੋਧਕ ਸ਼ਕਤੀ ਨੂੰ ਧਰਤੀ ਤੇ ਸਥਾਪਤ ਕਰਨ ਵਿਚ ਸਹਾਇਕ ਹੋਵੇ ਤੇ ਸਿੱਟੇ ਵਜੋਂ ਕ੍ਰਮ-ਵਿਕਾਸ ਦੇ ਸਿਲਸਲੇ ਵਿਚ ਮਨੁੱਖੀ ਹੋਂਦ ਦੇ ਅਗਲੇ ਪੜਾਓ ਯਾਨੀ ਪਰਮ ਮਨੁੱਖੀ ਹੋਂਦ ਇਕ ਜਾਤੀ ਵਿਚ ਪਰਗਟ ਹੋ ਸਕੇ। ਰਿਸ਼ੀ-ਫ਼ਿਲਾਸਫ਼ਰ-ਕਵੀ ਸ੍ਰੀ ਅਰਵਿੰਦ ਜਿਨ੍ਹਾਂ ਰਾਸ਼ਟਰਵਾਦੀ ਲਹਿਰ ਦੇ ਮੁਢਲੇ ਦਿਨਾਂ ਵਿਚ ਭਾਰਤ ਦੀ ਆਜ਼ਾਦੀ ਲਈ ਪੂਰੀ ਸਰਗਰਮੀ ਨਾਲ ਕੰਮ ਕੀਤਾ ਤੇ ਮਗਰੋਂ ਮਨੁੱਖ ਜਾਤੀ ਨੂੰ ਇਕ ਉਚੇਰੀ ਪੱਧਰ ਤੇ ਚੁੱਕਣ ਦੇ ਨਾਲ ਨਾਲ ਭਾਰਤ ਦੀ ਆਜ਼ਾਦੀ ਦੇ ਇਸ ਕੰਮ ਨੂੰ ਅਧਿਆਤਮਕ ਜਗਤ ਤੋਂ ਨਿਰਾ-ਪੁਰਾ ਰੱਬੀ ਤਾਕਤ ਦੇ ਬਲ ਬੋਤੇ ਜਾਰੀ ਰਖਿਆ, ੧੫ ਅਗਸਤ ੧੯੪੭ ਦੇ ਆਪਣੇ ਪੈਗ਼ਾਮ ਵਿਚ ਲਿਖਦੇ ਹਨ: "੧੫ ਅਗਸਤ ਮੇਰਾ ਆਪਣਾ ਜਨਮ ਦਿਹਾੜਾ ਹੈ ਅਤੇ ਇਸ ਗਲ ਦਾ ਮੈਨੂੰ ਹਰਖ ਹੈ ਕਿ ਇਹ ਇੰਨੀ ਵਸੀਹ ਅਹਿਮੀਅਤ ਲੈ ਲਵੇ। ਮੈਂ ਇਸ ਸੰਜੋਗ ਨੂੰ ਇਕ ਸਬੱਬੀ ਇਤਫ਼ਾਕ ਨਹੀਂ ਸਮਝਦਾ ਬਲਕਿ ਰੱਬੀ ਤਾਕਤ ਦੀ ਮੰਜ਼ੂਰੀ ਤੇ ਮੁਹਰ ਸਮਝਦਾ ਹਾਂ ਜਿਹੜੀ ਕਦਮ ਕਦਮ ਤੇ ਮੇਰੀ ਉਸ ਕੰਮ ਵਿਚ ਅਗਵਾਈ ਕਰਦੀ ਰਹੀ ਹੈ ਜਿਸ ਤੋਂ ਮੇਰਾ ਜੀਵਨ ਸ਼ੁਰੂ ਹੋਇਆ; ਮੈਂ ਸਮਝਦਾ ਹਾਂ ਕਿ ਉਸ ਦੀ ਪਰਿਪੂਰਣਤਾ ਸ਼ੁਰੂ ਹੋ ਗਈ ਹੈ।" ਉਹ ਅੱਗੇ ਜੇਹੇ ਲਿਖਦੇ ਹਨ: "ਨਿਸ਼ਚੇ ਹੀ ਅਜ ਦੇ ਦਿਨ ਮੈਂ ਉਨ੍ਹਾਂ ਲਗ ਭਗ ਸਭ ਜਗਤ ਲਹਿਰਾਂ ਨੂੰ ਨਿਰਖ ਸਕਦਾ ਹਾਂ ਜਿਨ੍ਹਾਂ ਨੂੰ ਮੈਂ ਆਪਣੀ ਜ਼ਿੰਦਗੀ ਵਿਚ ਸਫਲ ਹੁੰਦਾ ਵੇਖਣ ਦੀ ਆਸ ਰਖਦਾ ਸਾਂ।"

ਇਹ ਉੱਚਤ ਹੀ ਹੈ ਕਿ ਅਸੀਂ ਇਸ ਦਿਹਾੜੇ ਨੂੰ ਇਕ ਸੱਭਿਆਚਾਰਕ ਪੱਤਰ ਜਾਰੀ ਕਰਨ ਲਈ ਚੁਣਿਆ ਹੈ, ਜੋ ਭਵਿੱਖ ਵਿਖੇ ਸ੍ਰੀ ਅਰਵਿੰਦ ਦੀ ਦਰਿਸ਼ਟੀ ਦੀ ਪ੍ਰਤੀਨਿਧਤਾ ਕਰਨ ਦੀ ਕੋਸ਼ਸ਼ ਕਰੇਗਾ ਜੇ ਕਰ ਉਨ੍ਹਾਂ ਦਾ ਆਪਣਾ ਜੀਵਨ ਤੇ ਉਨ੍ਹਾਂ ਦੀਆਂ ਲਿਖਤਾਂ ਹੀ

ਸਹੀ ਤੌਰ ਤੇ ਪੂਰੇ ਨਿਆਂ ਨਾਲ ਉਨ੍ਹਾਂ ਦੀ ਪ੍ਰਤੀਨਿਧਤਾ ਕਰ ਸਕਦੇ ਹਨ।

ਸ੍ਰੀ ਅਰਵਿੰਦ ਬਾਰੇ ਲੋਕਾਂ ਨੂੰ ਇਹ ਤਾਂ ਆਮ ਵਾਕਫ਼ੀ ਹੈ ਕਿ ਉਹ ਇਕ ਵੱਡੇ ਫ਼ਿਲਾਸ-ਫ਼ਰ ਤੇ ਯੋਗੀ ਸਨ ਅਤੇ ਭਗਵਤ ਪੁਕਾਰ ਮੁਜਬ ਪਾਂਡੀਚੇਰੀ ਚਲੇ ਜਾਣ ਤੋਂ ਪਹਿਲਾਂ ਉਨ੍ਹਾਂ ਭਾਰਤ ਦੀ ਆਜ਼ਾਦੀ ਲਈ ਪੂਰੀ ਸਰਗਰਮੀ ਨਾਲ ਕੰਮ ਕੀਤਾ ਪਰ ਮਗਰੋਂ ਉਨ੍ਹਾਂ ਦੀ ਸਾਧਨਾ ਤੋਂ ਆਸ਼੍ਰਮ-ਵਾਸੀਆਂ ਤੋਂ ਇਲਾਵਾ ਮਨੁੱਖ ਜਾਤੀ ਨੂੰ ਇਸ ਦਾ ਨਿੱਗਰ ਤੌਰ ਤੇ ਕੀ ਲਾਭ ਹੋਇਆ ਇਸ ਦਾ ਅੰਦਾਜ਼ਾ ਲੋਕ ਬਹੁਤ ਘੱਟ ਲਗਾ ਸਕਦੇ ਹਨ। ਉਨ੍ਹਾਂ ਧਰਤ-ਚੇਤਨਾ ਦਾ ਮੂੰਹ ਇਕ ਐਸੀ ਚੇਤਨਾ ਤੇ ਐਸੀ ਸ਼ਕਤੀ ਵਲ ਖੋਲ੍ਹਿਆ ਜੋ ਪ੍ਰਕ੍ਰਿਤੀ ਤੇ ਜੀਵਨ ਦਾ ਰੂਪਾਂਤਰ ਕਰੇ।

ਜੇ ਅਸੀਂ ਇਹ ਕਹੀਏ ਕਿ ਉਹ ਸ਼ਕਤੀ ਜੋ ਸਾਡੀ ਮਨੁੱਖੀ ਹੋਂਦ ਦਾ ਪੂਰਨ ਰੂਪਾਂਤਰ ਕਰਨ ਲਈ ਕਾਰਜ ਕਰ ਰਹੀ ਹੈ, ਧਰਤੀ ਦੇ ਬੂਹਿਆਂ ਤੇ ਆ ਪਹੁੰਚੀ ਹੈ, ਤਾਂ ਇਸ ਵਿਚ ਕੋਈ ਮੁਬਾਲਗ਼ੇ ਵਾਲੀ ਗੱਲ ਨਹੀਂ, ਕਾਰਣ ਜੋ ਵੀ ਵਿਅਕਤੀ ਆਪਣੇ ਆਪ ਨੂੰ ਇਸ ਸ਼ਕਤੀ ਵਲ ਪੂਰੇ ਸਿਦਕ ਨਾਲ ਖੋਲ੍ਹ ਸਕਦੇ ਹਨ, ਉਹ ਆਪਣੇ ਅੰਦਰ ਇਸ ਰੂਪਾਂਤਰ ਦਾ ਕਾਰਜ ਹੋ ਰਿਹਾ ਪਰਤੱਖ ਮਹਿਸੂਸ ਕਰਦੇ ਹਨ। ਉਸ ਸ਼ਕਤੀ ਦੇ ਕਾਰਜ ਲਈ ਇਹ ਜ਼ਰੂਰੀ ਹੈ ਕਿ ਵਿਅਕਤੀ ਆਪਣੀ ਅੰਤਰ ਹੋਂਦ, ਆਪਣੇ ਚੈਂਤ ਪੁਰਖ ਯਾਨੀ ਆਪਣੀ ਅੰਤਰ-ਆਤਮਾ ਨੂੰ ਖੋਲ੍ਹੇ ਕਿਉਂਕਿ ਓਹੋ ਇਕ ਐਸਾ ਆਧਾਰ ਹੈ ਜਿਸ ਦੇ ਸਹਾਰੇ ਉਸ ਸ਼ਕਤੀ ਦਾ ਉਤਾਰ ਹੋ ਸਕਦਾ ਹੈ। ਤਰਕ-ਪੂਰਣ ਬੁੱਧੀ ਮਨੁੱਖ ਜਾਤੀ ਦਾ ਅੰਗ ਤਾਂ ਬਣ ਗਈ ਗਈ ਹੈ ਪ੍ਰੰਤੂ ਇਸ ਧਰਤੀ ਉਪਰ ਮੌਜੂਦ ਹੋਣ ਦੇ ਬਾਵਜੂਦ ਵੀ ਪਸ਼ੂ ਉਸ ਦਾ ਲਾਭ ਨਹੀਂ ਉਠਾ ਰਹੇ, ਕਾਰਨ ਉਸ ਅਵਸਥਾ ਤਕ ਪਹੁੰਚਣ ਲਈ ਇਕ ਲੋੜੀਂਦੇ ਵਿਕਾਸ ਦੀ ਲੋੜ ਹੈ। ਇਸੇ ਤਰ੍ਹਾਂ ਉਸ ਅਤੀਮਾਨਸਕ ਸ਼ਕਤੀ ਦਾ ਵਿਅਕਤੀ ਲਈ ਇਕ ਸਰਬ-ਲੋਕਕ ਕ੍ਰਿਆ ਦਾ ਸੋਤਾ ਬਣ ਜਾਣ ਲਈ ਇਕ ਐਸੇ ਵਿਕਾਸ ਦੀ ਲੋੜ ਹੈ ਜਿਸ ਦੀ ਅਵਸਥਾ ਮਨੁੱਖੀ ਚੇਤਨਾ ਤੋਂ ਮੌਲਕ ਰੂਪ ਵਿਚ ਹੀ ਵਖਰੀ ਹੋਵੇਗੀ। ਜੇ ਪਸ਼ੂ ਦਾ ਵਿਕਾਸ ਬੇਰਿਾਦੇ ਹੀ ਕੁਦਰਤ ਦੁਆਰਾ ਚਲਾਇਆ ਜਾ ਰਿਹਾ ਹੈ ਪਰ ਮਨੁੱਖ ਨੂੰ ਇਖ਼ਤਿਆਰ ਹੈ ਕਿ ਉਹ ਬਾਇਰਾਦਾ ਤੇ ਪੂਰੀ ਚੇਤੰਤਾ ਨਾਲ ਇਸ ਵਿਕਾਸ ਦੇ ਅਮਲ ਨੂੰ ਕਰ ਸਕਦਾ ਹੈ ਤੇ ਕੁਦਰਤ ਦੀ ਛਕੜੀ ਟੋਰ ਵਿਚ ਖਿੱਚੇ ਜਾਣ ਦੀ ਬਜਾਏ ਉਹ ਸਚੇਤੇ ਪੂਰਬਕ ਉਡਣਖਟੋਲੀ ਟੋਰ ਟੁਰੇ। ਇਸੇ ਨੂੰ ਯੋਗ ਦਾ ਵੀ ਨਾਂ ਦਿੱਤਾ ਜਾਂਦਾ ਹੈ।

ਇਹ ਕਹਿਣਾ ਠੀਕ ਨਹੀਂ ਕਿ ਪਰਮ ਮਨੁੱਖੀ ਅਵਸਥਾ ਸਹਿਜੇ ਜਾਂ ਛੇਤੀ ਹੀ ਆ ਸਕਦੀ ਹੈ ਕਿਉਂਕਿ ਇਸ ਤੋਂ ਪਹਿਲਾਂ ਇਕ ਲੰਮੇ ਸਫ਼ਰ ਦੀ ਲੋੜ ਹੈ ਤੇ ਮਨੁੱਖੀ ਚੇਤਨਾ ਦਾ ਦੈਵੀ ਚੇਤਨਾ ਵਿਚ ਰੂਪਾਂਤਰ ਹੋਣਾ ਹੋਵੇਗਾ। ਫਿਰ ਵੀ ਇਹ ਅਮਲ ਹਰ ਉਸ ਵਿਅਕਤੀ ਦੀ ਪਹੁੰਚ ਵਿਚ ਹੈ ਜਿਸ ਨੂੰ ਪੁਕਾਰ ਹੋਈ ਹੈ ਅਤੇ ਜੋ ਆਪਣੇ ਆਪ ਨੂੰ ਉਸ ਸ਼ਕਤੀ ਦੇ ਬਹਾਓ ਵਿਚ ਵਹਿਣ ਦੇਣ ਲਈ ਤਿਆਰ ਹੈ ਅਤੇ ਆਪਣੇ ਆਪ ਨੂੰ ਪੂਰੇ ਤੇ, ਅੰਦਰੋਂ ਤੇ

ਬਾਹਰੋਂ, ਵਾਹਿਗੁਰੂ ਦੇ ਅਰਪਣ ਕਰਨ ਨੂੰ ਤਿਆਰ ਹੈ।

ਸ੍ਰੀ ਅਰਵਿੰਦ ਲਿਖਦੇ ਹਨ, "ਪੂਰਣ ਪੂਰਣਤਾ ਸਾਡਾ ਅਖ਼ੀਰੀ ਟੀਚਾ ਹੈ, ਕਿਉਂਕਿ ਸਾਡਾ ਆਦਰਸ਼ ਰੱਬੀ ਜ਼ਿੰਦਗੀ ਹੈ ਜਿਹੜੀ ਅਸੀਂ ਇੱਥੇ ਰਚਣਾ ਚਾਹੁੰਦੇ ਹਾਂ ਯਾਨੀ ਆਤਮਾ ਦੀ ਜ਼ਿੰਦਗੀ ਧਰਤੀ ਉੱਤੇ ਭਰਪੂਰੇ, ਮਾਦੀ ਜਗਤ ਦੀਆਂ ਹਾਲਤਾਂ ਵਿਚ ਵੀ ਇੱਥੇ ਧਰਤੀ ਉੱਤੇ ਵੀ ਜ਼ਿੰਦਗੀ ਆਪਣਾ ਰੂਪਾਂਤਰ ਸਿੱਧ ਕਰੇ।" ਅਤੇ ਇਸ ਟੀਚੇ ਤੇ ਕੀਕਣ ਪਹੁੰਚਣਾ ਹੈ, ਉਸ ਦਾ ਪੰਧ ਹੈ ਯੋਗ। ਯੋਗ ਦਾ ਮਤਲਬ ਅਸੀਂ ਕਿਸੇ ਖ਼ਾਸ ਕਿਸਮ ਦੀ ਸਾਧਨਾ-ਪਰਣਾਲੀ ਜਾਂ ਕਿਨ੍ਹਾਂ ਆਸਣ ਪ੍ਰਾਣਾਯਾਮ ਆਦਿ ਕ੍ਰਿਆਵਾਂ ਤੋਂ ਨਹੀਂ ਲੈਂਦੇ। ਸ੍ਰੀ ਅਰਵਿੰਦ ਕਹਿੰਦੇ ਹਨ, "ਜੀਵਨ ਹੀ ਯੋਗ ਹੈ।" ਸਾਰੀ ਜ਼ਿੰਦਗੀ ਵਿਚ ਹੀ ਯੋਗ ਹੋ ਰਿਹਾ ਹੈ। ਹਰ ਵਿਅਕਤੀ ਆਪਣੇ ਆਪਣੇ ਢੰਗ ਨਾਲ ਵਾਹਿਗੁਰੂ ਤਕ ਅਪੜਣ ਦੀ ਕੋਸ਼ਸ਼ ਕਰ ਰਿਹਾ ਹੈ। ਫ਼ਰਕ ਸਿਰਫ਼ ਇਹ ਹੈ ਕਿ ਸਾਧਾਰਨ ਮਨੁੱਖ ਇਸ ਵਿਖੇ ਸਚੇਤ ਨਹੀਂ, ਉਹ ਆਪਣੀ ਹੀ ਅਗਿਆਨਤਾ ਵਿਚ ਫਸਿਆ ਹੋਇਆ ਹੈ ਤੇ ਜਿਵੇਂ ਝੱਟ ਲੰਘੇ ਵਾਲਾ ਜੀਵਨ ਵਤੀਤ ਰਿਹਾ ਹੈ। ਪ੍ਰੰਤੂ ਯੋਗ ਨਾਲ ਉਹ ਆਪਣੇ ਆਪ ਨੂੰ ਸਿੱਧਾ ਕਰ ਸਕਦਾ ਹੈ, ਉਹ ਉਠ ਖੜੋ ਸਕਦਾ ਹੈ, ਕਿ ਮੈਂ ਬਸ ਵਾਹਿਗੁਰੂ ਨੂੰ ਚਾਹੁੰਦਾ ਹਾਂ, ਮੇਰਾ ਇਕੋ ਇਕ ਆਸ਼ਾ ਉਸ ਤਕ ਪਹੁੰਚਣਾ ਹੈ ਤੇ ਉਸ ਤਕ ਪਹੁੰਚਣ ਲਈ ਮੈਨੂੰ ਕੋਈ ਵੀ ਬੰਧਨ ਨਹੀਂ ਬੰਨ੍ਹ ਸਕਦਾ। ਅਤੇ ਇਸ ਕੰਮ ਨੂੰ ਕਰਨ ਲਈ ਮੈਨੂੰ ਜੋ ਵੀ ਕਰਨਾ ਹੈ ਮੈਂ ਉਸ ਲਈ ਤਿਆਰ ਹਾਂ।

ਇਹ ਪੱਤਰ ਵਿੱਤ ਅਨੁਸਾਰ ਇਸੇ ਜੀਵਨ-ਉੱਦੇਸ਼ ਤੇ ਚਾਨਣਾ ਪਾਉਣ ਦੀ ਕੋਸ਼ਸ਼ ਕਰੇ-ਗਾ। ਇਸ ਦਾ ਮੰਤਵ ਕਿਸੇ ਧਰਮ ਜਾ ਧਰਮ-ਪਰਨਾਲੀ ਦਾ ਪਰਚਾਰ ਨਹੀਂ ਬਲਕਿ ਇਸ ਦਾ ਉੱਦੇਸ਼ ਵਾਹਿਗੁਰੂ ਦੀ ਅਨੰਤਤਾ ਵਿਚ ਪਰਵੇਸ਼ ਕਰਨਾ ਤੇ ਉੱਥੋਂ ਦੇ ਜੀਵਨ-ਉਸਾਰੂ ਫੁਰਨਿਆਂ ਦਾ ਚਾਨਣ ਆਪਣੇ ਮਨੁੱਖੀ ਜੀਵਨ ਉੱਤੇ ਸੁੱਟ ਕੇ ਉਸ ਨੂੰ ਖਿੜਾਉਣ ਦਾ ਯਤਨ ਕਰਨਾ ਹੈ। ਇਸ ਨੂੰ ਅਸੀਂ ਅਧਿਆਤਮਕ ਤੇ ਸਭਿਆਚਾਰਕ ਪੱਤਰ ਕਹਿ ਸਕਦੇ ਹਾਂ ਪਰ ਇਹ ਜੀਵਨ ਦੀ ਕਿਸੀ ਵੀ ਦੌੜ ਤੇ ਚਾਨਣਾ ਪਾਉਣ ਤੋਂ ਦਰੇਗ਼ ਨਹੀਂ ਕਰੇਗਾ ਜੋ ਕੇਂਦਰੀ ਤੌਰ ਤੇ ਮਨੁੱਖ ਦੇ ਵਿਕਾਸ ਵਿਚ ਮਦਦ ਦੇਵੇ। ਇਸ ਵਿਚ ਕੋਈ ਇਖ਼ਲਾਕੀ ਅਸੂਲ ਜਾਂ ਧਾਰਮਕ ਨੇਮ ਦਰਜ ਨਹੀਂ ਹੋਣਗੇ ਬਲਕਿ ਇਹ ਮਨੁੱਖ ਦੀ ਉਸ ਤਮੰਨਾ ਦੀ ਪ੍ਰਤੀਨਿਧਤਾ ਕਰੇਗਾ ਜੋ ਉਸ ਨੂੰ ਉਸ ਦੇ ਪਰਮ ਸੋਤੇ ਵੱਲ ਚੜ੍ਹਨ ਵਿਚ ਸਹਾਈ ਹੋਵੇ। ਇਹ ਉਸ ਅਭੀਪਸਾ ਤੇ ਉਸ ਉੱਦਮ ਦਾ ਪ੍ਰਤੀਕ ਹੋਵੇਗਾ ਜਿਹੜੀ ਮਨੁੱਖ ਯੁਗੋ ਯੁਗ ਕਈ ਜਨਮਾਂ ਤੇ ਕਈ ਰੂਪਾਂ ਵਿਚ ਸਰਿਸ਼ਟੀ ਦੇ ਮੁਢ ਤੋਂ ਉਸ ਪੂਰਣਤਾ ਤਕ ਅਪੜਣ ਲਈ ਕਰਦਾ ਆਇਆ ਹੈ ਜੋ ਸਮੁੱਚੀ ਮਨੁੱਖ ਜਾਤੀ ਦਾ ਸਾਂਝਾ ਟੀਚਾ ਹੈ।

ਇਹ ਉੱਦਮ ਕਿਆ ਕਿਆ ਰੂਪ ਧਾਰਣ ਕਰਦਾ ਹੈ, ਉਸ ਨੂੰ ਕਿਨ੍ਹਾਂ ਕਿਨ੍ਹਾਂ ਰਸਤਿਆਂ ਵਿਚੋਂ ਲੰਘਣਾ ਹੈ, ਇਹ ਚੀਜ਼ ਕਿਸੇ ਵੀ ਬਨ੍ਹਵੇਂ ਅਸੂਲ ਰਾਹੀਂ ਨਹੀਂ ਉਲੀਕੀ ਜਾ ਸਕਦੀ

ਅਤੇ ਇਹ ਉੱਦਮ ਹਰੇਕ ਵਿਅਕਤੀ ਦੀ ਨਿਜੀ ਪ੍ਰਕ੍ਰਿਤੀ ਅਨੁਸਾਰ ਸੁਤੇ ਹੀ ਉਗਮੇ ਤੇ ਵਿਕਸੇਗਾ, ਜੇ ਕਰ ਉਸ ਵਿਚ ਵਿਅਕਤੀ ਦੇ ਵਿਕਾਸ ਨਾਲ ਸੰਬੰਧ ਰਖਣ ਵਾਲੀਆਂ ਸਭੋ ਚੀਜ਼ਾਂ ਸ਼ਾਮਲ ਹੋ ਸਕਦੀਆਂ ਹਨ।

---

## ਪੰਜਾਬੀ ਵਿੱਚ ਸ੍ਰੀ ਅਰਵਿੰਦ ਸਾਹਿੱਤ

| | | | |
|---|---|---|---|
| ਮਾਂ (ਗੁਰਮੁਖੀ) | ਸ੍ਰੀ ਅਰਵਿੰਦ | | ਮੁਲ ੧- ੦-੦ |
| ਮਾਂ (ਦੇਵਨਾਗਰੀ) | ਸ੍ਰੀ ਅਰਵਿੰਦ | | ਮੁਲ ੧- ੦-੦ |
| ਸਿਖਿਆ (ਗੁਰਮੁਖੀ) | ਸ੍ਰੀ ਮਾਂ | (ਸਜਿਲਦ) | ਮੁਲ ੧-੧੨-੦ |
| ਸੋਹਣੀਆਂ ਸੋਹਣੀਆਂ ਕਹਾਣੀਆਂ (ਗੁਰਮੁਖੀ) | ਸ੍ਰੀ ਮਾਂ | (ਪ੍ਰੈਸ ਵਿਚ) | |
| ਮਾਂ ਬਾਣੀ (ਚੌਥੀ ਲੜੀ) (ਦੇਵਨਾਗਰੀ) | ਸ੍ਰੀ ਮਾਂ | (ਪ੍ਰੈਸ ਵਿਚ) | |

# विषय-सूची



१९५५

ओड़क नूं कोई वी मनुक्खी इरादा रब्बीं भाणे दे खिलाफ़ जित्त हासल नहीं कर सकदा। सो आओ जाण बुझ के तें निरा पुरा वाहिगुरु दे पक्ख विच्च हो जावीए अते अखीर रब्बी फ़तह निश्चित है।

श्री मां

ओस सर्ब समर्थ शक्ती नूं, मां भगउती नूं, परम परमेश्वरी सर्बव्यापक जोत नूं, जो संपूर्ण सृष्टी नूं धार रही, उस विच्च प्रवेश कर रही ते उस दे कुल कष्टां ते दुक्खां दा बोझा चुके होये जो इक इक लोक विच्चों, इक इक जगत विच्चों, ब्रह्मंड दी इक इक पद्धर विच्चों पौड़ी-ब-पौड़ी अध्यात्मक क्रम-विकास राहीं इस धरती दी उस दे मित्थे टीचे वल अगवाई कर रही अते चुक के लै जा रही, उस नूं उस दे परम सोते तक पहुंचाउण लई अणथक किरत ते घाल कर रही ते उस निरोल सोते दे परम दैवी गुणां नूं, शक्ती नूं, शान्ती नूं, पसार नूं, ज्ञान नूं, प्रेम नूं, अनन्द नूं, सुहप्पण नूं इस साडे मादी जगत विच्च, इस दुनीया दे झौले ते अंध जीवन विच्च उतार रही ते इस भों ते पूर्णता दा अणमिणवां ते अणमुकवां कारज पूर्ण धीरज, पूर्ण ठरहमें, पूर्ण शान्ती, पूर्ण जोश, पूर्ण प्रचंडता नाल, पूरे पूरे वेरवे विच्च, मिट्टी दे अणु प्रमाणु विच्च साध रही है; सर्ब ब्रह्मंड आपणे वड्डे तों वड्डे, आपणे निक्के तों निक्के कम्म नूं अमलाउण लई जित्थों बल लैंदा है, युगो युग जित्थों सभ महां पुरखां नूं, सभ अध्यात्मक शख्सीयतां नूं धरती दी उसारी ते बिलकदीयां रूहां दे दुक्खां नूं निवारण लई शक्ती प्राप्त होई, जित्थों निर्बलां नूं बल मिलया, निमाणयां नूं माण, निताणयां नूं ताण, बेओटयां नूं ओट, निरासरयां नूं आसरा, उज्जडां नूं उच्च चेतनता मिली, जित्थों कुरखतां दे हृदय विच्च प्रेम उमडया, जित्थों मूढ़ां लई ज्ञान दे बूहे खुल्हे, उस महां शक्ती नूं, उस नूं जो ऐस भयानक संकट दे समें आपणी अनंत किरपा विच्च आपणे अथाह ते डुल्हवें प्यार विच्च आ के इस धरती दे रोगां नूं दूर करन, मनुक्ख जाती दे दुक्खां दा निवारण करन, उस नूं उस दी उलझण विच्चों कड्ढण, मनुक्ख दीयां डूंघाईयां अंदर वर्तमान वाहिगुरू दे चेतन मोती नूं, अमोलक हीरे नूं, उस दे आदि बीज नूं पुंगराउण ते विकासण, इस पशूई मनुक्खी जिंदगी दा परम मनुक्खता दी जिंदगी विच्च रूपांतर करन ते इस भों उत्ते दिव्व जीवन दे, स्वर्गी हकूमत दे सनातन सुफने नूं असलीयत विच्च बदलन लई मिट्टी नूं सुरजीत करन वाली इक अमित्त वहिण विच्च, इक सजरे हढ़ विच्च अवतरण कर रही है, ओस परम भगउती मां, पुरख अकाल दी महां-शक्ती नूं, उस दे बच्चयां दी एह सरदी बणदी निमाणी भेंट।

धरती उत्ते इक नहां चानण उमड आएगा,
इक नवीं दुनीआ प्रगटेगी,
जिन्हां चीज़ां दा वादा कीता गया सी उह पूरीयां होणगीयां।

श्री मां

# चानण

दो शक्तीयां हन केवल ओह महान ते मुश्कल कम्म उद्दम दा निशाना है – इक जो हेठों पुकार करदी है ते जो उपरों उस दा उत्तर



जिन्हां दे ही समागम नाल साधिआ जा सकदा है जो साडे है दृढ़ ते अचूक अभीप्सा दूजी वाहिगुरू दी परम कृपा दिंदी है। ——श्रीअरविन्द

पहिला साल        २१ फरवरी १९५५        पहिला अंक



## फ़तह जित!

ओ मेरे प्रभु,

तेरा हिरदा इक परम ओट है जेहड़ा पूरी पूरी रक्ख दा भरोसा दुआंदा है। ओ मालिक एहनूं इक्क दम्म चौपट खुल्ला छड्ड दे जिस तों सभ पीड़त रूहां उत्थे अती उत्तम पनाह हासल कर सकण।

इस हन्हेरे नूं फाड़ दे, चानण नूं उभार ;<br>
इस हन्हेरी नूं रोक, शान्ती स्थापत कर ;<br>
इस हिंसा नूं मट्ठा कर, प्रेम नूं छा जाण दे ;<br>
सभ रुकावटां दा योधा, विजयी बण ;<br>
फ़तह जित।

–श्री मां

# प्रार्थना तें ध्यान

(श्री मां)

## "मै आ रिहा हां!"

ओ मेरे प्रभु, मेरे मिट्ठे मालिक, तेरे कम्म दी भरपूरी लई मैं मादे दीयां अगम्म ते अथाह डूंघाईयां विच्च हेठां टुभ्भी लाई है, मैं आपणी उंगली नाल झूठाई ते अचेतंता दी भयानकता नूं छूहिया है, मैं पाताल ते घोर अन्धता दी पद्धर ते पहुंच गई हां। पर मेरे हिरदे विच्च तेरी याद सी, मेरे हिरदे विच्चों पुकार उमड पई जेहड़ी तेरे दर तक पहुंच सकदी सी: "प्रभु, प्रभु, थां थां तेरे दुश्मण जित्त रहे हन; झूठ दुनिया दा शहंशाह है; तेरे बिना जिंदगी मौत है, इक सदीवी नरक है; शंका ने उमीद दी थां खोह लई है अते बग़ावत ने समर्पण नूं धक्का दे दित्ता है; भरोसा जांदा रिहा है, शुकर ने जन्म ही नहीं लया; अन्नहे विशे ते उत्तेजनावां, घातक बिरतीयां (वृतीयां) ते पापी कमज़ोरी ने प्रेम दे तेरे मिट्ठे कानून नूं कज्ज लया है, अते उस दा संघ ही घुट छडया है। भगवान, क्या तेरे दुश्मण हमेशा चढ़दीयां विच ही रहणगे, क्या तूं झूठाई ते कोझ ते दुख नूं ग़ालिब होण दएंगा? हे प्रभु, तूं जित्तण दा हुक्म देह अते फ़तह होवेगी ही। मैं जाणदी हां कि असीं अयोग हां, मैं जाणदी हां कि दुनीया हाले तक त्यार नहीं, पर तेरी किरपा विच पूर्ण भरोसा रक्ख के मैं चिचलाउंदी हां, तेरे अग्गे पुकार करदी हां अते मैं जाणदी हां कि तेरी किरपा सानूं बचा लएगी।"

इंज मेरी प्रार्थना तेरे वल उमड पई; अते पाताल दी अथाह डूंघाई तों मैं तैनूं तेरी प्रकाशमान शोभा विच्च तकिया, हां, तूं प्रगटिया अते तूं मैनूं किहा: "हौसला ना छड, डटी रह, भरोसा रक्ख,– मैं आ रिहा हां।"
२४. ११. १९३१



दुनीया दो विरोधी ताकतां विच्च वंडी होई है, दोवें आपणी प्रधानता लई जद्दो-जहिद कर रहीयां हन; हे प्रभु, ओह दोवें बराबर तौर ते ही तेरे कनूंन दे विरुद्ध हन; किउंकि तूं ना घातक सड़ांद चाहुंदा हैं ते ना ही अन्नही तबाही। तूं इक लगातार, अगांहवद्धू ते प्रदीप्त रूपांतर विच्च आपणे आप नूं प्रगट करदा हैं; अते जे असीं तेरे भाणे नूं प्रगटाउणा हैं तां बस एसे रूपांतर नूं असीं धरती उत्ते सिद्ध करना चाहुंदे हां।

कदे कदे साडी बेसबरी एह लोचदी है कि असीं फौरन ही इस प्रगाट दे वसीलियां नूं जाण लईए। पर साडी बेसबरी निरर्थक है अते उस नूं कोई उत्तर नहीं मिलदा। किउंकि ज्ञान आपणे वेले सिर, कारज दे वेले आएगा ही।

इस लई आपणे विचार नूं अडोल करके अते सिद्धीकारक इरादे नूं स्थिर ते मज़बूत करके असीं तेरी सैनत दी उडीक विच्च हां।
९. ९. १९१४



इक ताकत है जिस उत्ते कोई हकूमत हुक्म नहीं चला सकदी, इक हुलास है जेहड़ा किसे वी संसारी कामयाबी तों नहीं मिल सकदा, इक लोअ है जिस नूं कोई वी सियाणप अधिकार विच्च नहीं लया सकदी, इक ज्ञान है जिस नूं कोई फलसफा, कोई विज्ञान हासल नहीं कर सकदा, इक अनन्द है जिस जेहा स्वाद किसे वी कामना दी तृप्ती नहीं दे सकदी, प्रेम लई इक ऐसी त्रेह है जिस नूं कोई मनुक्खी रिशता ठंढा नहीं कर सकदा, इक शान्ती है जेहड़ी किते वी नहीं मिल सकदी, मौत विच्च वी नहीं।

एह ताकत, एह हुलास, एह लोअ, एह ज्ञान, एह अनन्द, एह प्रेम ते एह शान्ती सानूं रब्बी मेहर तों आउंदीयां हन।
२८. १०. १९२८



मेरा प्रेम खामोशी विच्च जलण वाले शोहले वांग तेरे वल उठ रिहा है, धूप दे उस धूएं वांग जेहड़ा अडोल ते सिद्धा उतांह वल चढ़दा है; अते उस न्याणे वांग जिस नूंद लील-बाजी नहीं आउंदी अते जो बेपरवाह हुंदा है, मैं आपणा आपा तेरे ते निछावर करदी हां अते एह भरोसा करदी हां कि तेरा भाणा वरते, तेरी जोत प्रगटे, तेरी शान्ती खिलरे, तेरा प्रेम दुनीया नूं आपणी ओट विच्च लै लवे। जदों तेरी मरजी होवेगी मैं तेरे अंदर निवास करांगी, मैं तूं बण जावांगी, अते तेरे मेरे विच्च कोई वी भेत नहीं रह जावेगा; जिवें इक शान्त ते निहचल नदी अथाह समुन्द्र वल बे-रोक-टोक बहंदी चली जांदी है, मैं वी आपणे आप नूं अटुट वहिण विच्च छड दित्ता है अते बिना किसी हलचल जां घबराहट दे उस घड़ी दी उडीक विच्च हां जदों तेरी इच्छा पूर्ण होवेगी।
७. १२. १९१२



इक इक दिहाड़ा, इक इक छिण इक सजरे ते होर वी वधेरे पूर्ण चढ़ावे दा इक मौकया होणा चाहीदा है; उजेहे अती-उत्साही ते घबराहट-भरियां चढ़ावियां वांग नहीं, जो वधेरे सरगरम ते करम दे भुलेखे नाल भरपूर हुंदे हन बलकि इक एसा डूंघा ते शान्त चढ़ावा होणा चाहीदा है जेहड़ा ज़रूरी नहीं कि प्रतक्ख नज़र आये परन्तू एसा जो इक इक क्रिया अंदर प्रवेश कर रिहा होये ते इक इक कारज दा रूपांतर कर रिहा होये। निरोल अते शान्त, साडे मन नूं नित्त ही तेरे अंदर वसणा होवेगा अते उस नूं इस पवित्तर टीसी तों अथिर ते चंचल वखेवियां दे पिच्छे वरतमान सच्चाईयां, निरोल ते अनन्त सच्चाई दी पूरी पूरी सोझी प्राप्त करनी होवेगी।

मेरे प्रभु, मेरा हिरदा हलचल ते संताप तों निबृत हो गया है, शुद्ध हो गया है; ओह

दृढ़ है ते अडोल, अते तैनूं इक इक वस्त विच्च वेख रिहा है; अते बाहरी कर्म कुझ वी किउं ना होण, भविक्ख ने साडे लई किसे तरहां दे वी हालात किउं ना रक्खे होए होण, मैं जाणदी हां बस तूं ही वरत रिहा हैं, बस तूं ही आपणी अडोल किरपा विच्च सच्चाई हैं, अते बस तूं ही हैं जिस विच्च असीं वरत रहे हां।

शान्ती, समुच्ची धरती उत्ते शान्ती बरसे।

२१. २. १९१४

---

# जीवन ही योग है

(श्रीअरविन्द)

जीवन ही योग है।

*

जीवन, ना कि कोई दुराडी गढ़ूंद चुप्पी जां उताड़-चढ़या विसामदी अग्गा—बस जीवन ही साडे योग दा खेतर है। इस दा केंदरी आशा है आपणे सोचण, वेखण, महसूसण ते होण दे ओपरे, तंग ते टोटकई मनुक्खी तरीके दा डूंघी ते वसीह अध्यात्मक चेतना ते सम-जुड़वें अंतरी ते बाहरी वजूद विच्च अते आपणे साधारन मनुक्खी जीवन-ढंग दा ज़िंदगी दे रब्बी ढंग विच्च रूपांतर।

*

सभ योग आपणी विच प्रकृती इक नवां जन्म है, एह मनुक्ख दी मानसी-कृत मादी ज़िंदगी विच्चों उचेरी अध्यात्मक चेतना ते वडेरी ते वधेरे दैवी होंद विच्च इक जन्म है।

*

योग अजेहे अमलां ते उन्हां दे सिट्टे दा इक साधारण नाउं है जिन्हां राहीं असीं आपणी होंद दीयां मौजूदा अवस्थावां नूं तोड़ सकदे जां पार कर सकदे हां अते चेतना दी इक ऐसी नवीं, उच्ची ते वसीह अवस्था नूं प्राप्त कर सकदे हां जेहड़ी आम पशूई ते दिमाग़ी मनुक्ख दी अवस्था तों वखरी है।

*

योग मनुक्खी विचारशील पशु दा उस भगवत चेतना वल लांघा है जिस तों ओह हेठां उतरया है।

*

एह योग दी ही किरत है कि ओह साडे लई साधारण मनुक्खी वजूद दे साडे पापी चक्कर विच्चों बाहर निकलण दा बूहा खोल्ह दिंदा है।

*

योग हंकारी चेतना दा इक ऐसी ब्रहमंडी ते विश्वव्यापी चेतना नाल तबादला है जिस नूं उस अती-ब्रहमंडी, परात्पर अनाम वल उबारया ते उस द्वारा संचारया गया होए जो सभ चीज़ां दा सोता ते सहारा है।

*

योगक चेतना व्यक्ती नूं विश्वव्यापी बणाउण अते फिर विश्व सिद्धांत नूं लंघ जाण विच्च मदद दिंदी है।

*

योग राहीं असीं झूठ चों सच्चाई विच्च, कमज़ोरी चों शक्ती विच्च, पीड़ ते सोग चों अनन्द विच्च, बंधन चों मुक्ती विच्च, मौत चों अमरता विच्च हन्हेरे चों चानण विच्च, घड़मस्स चों पवित्तरता विच्च, अपूर्णता चों पूर्णता विच्च, स्वै-वंड चों एकता विच्च, माया चों रब्ब विच्च चढ़ सकदे हां।

*

मनुक्खी ज़िंदगी, जिवें कि ओह आम तौर ते वतीती जांदी है, बहुत ही अधूरी तरहां शासत विचारां, भासां, संवेदनावां, वलवलयां, ख़ाहशां, भोगां, कारजां दे,––जो बहुत अकसर ही प्रचलत ते स्वै-दुहराऊ अते केवल अंशक तौर ते ही गतकी ते स्वै-विकसणशील हुंदे हन, परंतु सभो इक ओपरी हउमैं दे दुआले केंद्रत,––अर्द्ध-निग्गर ते अर्द्ध-पतले ढेर दी बणी होई है। इन्हां क्रियावां दे अमल दे सिट्टे वजों इक अंतरी विकास वापरदा है जेहड़ा अद्ध-पचद्धा तां दिखाई दिंदा ते इस ज़िंदगी विच्च चालू रहंदा है ते अद्ध-पचद्धा आउण वालीयां ज़िंदगीयां दी तरक्की लई इक बीज-रूप हुंदा है। चेतन होंद दा एह विकास, उस दी सत्ता नूं बणाउण वाले अंगां दा विस्थरण, अगांह-वद्धू स्वै-प्रगटाओ, वध तों वध समसुर बृद्धी,––एह है मनुक्खी वजूद दा सारा मंशा ते लुब्बे-लुबाब। विचार, इरादे, वलवले, कामना, ते कर्म दे अते अनुभव राहीं चेतना दे बस इसे अर्थपूर्ण विकास लई ही है,––जेहड़ा अखीर परम रब्बी स्वै-खोज ते जा अपड़दा है,––कि मनुक्ख ने, मानस सत्ता ने, मादी देह विच्च प्रवेश कीता है। होर सभ कुझ जां तां सहायक ते अधीन है जां इतफाकीया ते निरर्थक; बस उसे चीज दा मुल है जो उस दी प्रकृती दे विकास अते इस आपे ते आत्मा दी बृद्धी, जां सगों, अगांह-वद्धू खिड़ा ते खोज विच्च सहारा ते सहायता दिंदी है। साडे योग लई जो निशाना उलीकया गया है ओह इत्थे साडे वजूद दे बस इस परम आशे नूं अड्डी लाउण तों घट कुझ

नहीं। इस दा अमल कुदरत दे विकास राहीं होण वाली हौली ते घड़मस्स बृद्धी दे ढिल्ले तरीके नूं पिछांह छड्ड जांदा है। कारण कुदरती विकास वध तों वध इक अनिश्चित बृद्धी है जेहड़ी अद्ध-पचद्धी आले-दुआले दे दबाओ, अद्ध-पचद्धी हन्हेरे विच्च हत्थ मार रही विद्या ते कु-दीप्त आशई उद्दम द्वारा कज्जी होई है, अते खुद एह उद्दम अनेक वड्डीयां वड्डीयां भुल्लां ते पतनां ते मुड़-पतनां नाल भरपूर मौकियां दी अद्ध-सुजाखी ते अद्ध-आसुहारी वरतों तों सवा कुझ नहीं हुंदा; इस दा ढेर हिस्सा विखौटी हादसयां ते वाक्यां ते उलट-फेरां दा ही बणया होया हुंदा है—जे कर उन्हां दे पिच्छे इक पोशीदा रब्बी दखल ते अगवाई कज्जी रहंदी है। योग विच्च असीं इस घड़मस्स टेढी केकड़-चाल नूं छेती, चेतन ते स्वै-सूचक विकास द्वारा प्रतीस्थापित कर दिंदे हां जेहड़ा इंज व्योंत्या गया है कि, जिन्ना वी हो सके, ओह सानूं सिद्धी लीहे साडे टीचे वल लै जाए। इक तरहां तां उन्नती विच्च जेहड़ी अनन्त हो सकदी है एह कहणा कि साडा फलां टीचा है इक भुल्ल होवेगा। फिर वी असीं इक एसे नेड़ोतेड़ी टीचे बारे चितव सकदे हां, आपणी मौजूदा प्राप्ती तों परे दे इक ऐसे दुराडे मकसद बारे मनुक्खी आत्मा जिस दी तमन्ना कर सकदी है। उस अग्गे इक नवें जन्म दी संभावना पई है; होंद दी उचेरी ते वधेरे वसीह पद्धर उते चढ़ा वी हो सकदा है अते व्यक्ती दे वखो वखरे अंगां दा रूपांतर करन लई उस पद्धर दा उतार वी। इक एसी वडेरी ते लोअ-भरी चेतना दी प्राप्ती निश्चे ही संभव है जो व्यक्ती नूं सुतंत्र ते इक भरपूर शक्ती बणा देवे, अते, जे ओह व्यक्ती दीयां वलगणां नूं टप्प जाये तां ओह इक दैवी मनुक्खता जां इक नवीं, इक अतीमानसक अते एसे करके इक परम मनुक्खी जाती वी पैदा कर सकदी है। एसे नव जन्म नूं असीं आपणा निशाना बणाउंदे हां: दैवी चेतना विच्च विकास—साडे योग दा बस एहो अर्थ है, दिव्वताई विच्च पूर्ण वटांदरा, आत्मा दा ही नहीं बल्कि आपणी प्रकृती दे सभ हिस्सयां दा। योग कोई ख्यालां दी चीज नहीं बल्कि अंतरी अध्यात्मक अनुभव दी है। निरा-पुरा किन्हां उचेचे धार्मिक जां अध्यात्मक विचारां विच्च रुझाण रक्खण नाल कोई अनुभती नहीं होया करदी। योग दा मतलब है चेतना दी तबदीली; केवल मानसक सरगरमी ही चेतना दी तबदीली नहीं लया सकदी, इस नाल केवल मन ही बदलया जा सकदा है।

---

# योग किउं ते किवें

(श्री मां)

तुसीं योग किस लई चाहुंदे हो ? शक्ती हासल करन लई ? शान्ती ते स्थिरता हासल करन लई ? मनुक्ख जाती दी सेवा लई ?

एहनां विच्चों कोई बी कारन एह दस्सण लई काफी नहीं कि तुसीं योग-मार्ग लई हो। जिस प्रश्न दा उत्तर तुहानूं देणा है ओह है कि क्या तुसीं योग वाहिगुरू लई चाहुंदे हो ? की वाहिगुरू ही तुहाडी जिंदगी दी परम सच्चाई है ? इत्थों तक कि बस उस तों सवा तुहाडे लई होर कोई चारा ही नहीं। की तुसीं एह महसूस करदे हो कि तुहाडी जिंदगी दी होंद दा कारन ही बस वाहिगुरू है अते उस तों छुट तुहाडी जिंदगी दा कोई अर्थ ही नहीं रह जांदा। जेकर इंज है तदों ही एह किहा जा सकदा है कि योग लई तुहाडे अंदर पुकार है।

सभ तों पहिलां जो चीज़ ज़रूरी है ओह है वाहिगुरू लई अभीप्सा।

दूजी चीज़ जो तुहानूं करनी है, ओह है इस अभीप्सा नूं बणाई रखणा, उस नूं सदा सदीवी चौकस, सुचेत ते भखदे रखणा। अंत इस लई जिस चीज़ दी लोड़ है ओह है––एकाग्रता––वाहिगुरू उत्ते एकाग्रता, तां जो तुसीं आपणे आप नूं उस दे भाणे दे मुद्दे प्रती सरबंगी ते पूरे तौर ते अर्पण कर सको।

हिरदे विच्च एकाग्रता करो, उस दे अंदर दाखल हो जाओ, अंदर चले जाओ, डूंघे ते दूर, इन्नी दूर जिन्नीकु दूर तुसीं जा सकदे हो। आपणी सुरत दीयां सभ तारां नूं जो इद्धर उद्धर बिखरीयां होइयां हन, इकट्ठा करो, उन्हां नूं समेट के आपणे अंदर टुब्भी मारो अते तह विच्च जाके बैठ जाओ।

उत्थे हिरदे दी डूंघी शान्ती विच्च इक अग्ग भख रही है। एह है तुहाडे अंदर वसण वाले वाहिगुरू दा अंश, तुहाडी सच्ची होंद। उस दी आवाज़ सुणो, उस दा हुक्म मन्नो।

एकाग्रता लई होर होर केन्द्र वी हन; मिसाल वजों, इक है तालू दे उत्ते अते दूजा भरवटयां दे विचकार। इन्हां विच्चों हरेक दा आपणा प्रभाव ते आपणा ही उचेचा लाभ है। परन्तु केन्द्री सत्ता दी थां हिरदे विच्च है अते उत्थों ही सभ केन्द्री लहरां उपजदीयां हन, उत्थों ही निकलदी है रूपांतर लई सभ गतीशीलता ते गतकी हुज्ज अते सिद्धी लई शक्ती।

आपणे आप नूं योग लई त्यार करन लई जो चीज़ करनी है, ओह है––सभ तों पहिलों सुचेत होणा। असीं आपणी होंद दे केवल इक तुच्छ हिस्से बारे ही सुचेत हां, उस दे वधीक हिस्से बारे असीं अचेत ही हां। एहो अचेतना है जो सानूं आपणी अणसाधी प्रकृती नाल थल्ले बन्ही रखदी है। अते उस दी तबदीली ते रूपांतर विच्च रुकावट पाउंदी है। एह अचेतना दा ही बूहा है जिस राहीं अदैवी शक्तीयां साडे अंदर घुस आउंदीयां हन ते सानूं आपणा गुलाम बणा लैंदीयां हन। तुहानूं आपणे आप बारे चेतन होणा होवेगा, आपणी प्रकृती ते आपणीयां हरकतां बारे सुचेत होण होवेगा, तुहानूं एह जाणना होवेगा कि तुसीं

चीज़ां नूं किउं ते किंज करदे हो, किउं ते किंज महसूसदे ते सोचदे हो; तुहानूं आपणे इरा-दयां ते आपणे वेगां अते उन्हां शक्तीयां नूं समझणा-बुझणा होवेगा जो तुहाडे जीवन नूं गती दिंदीयां हन––असल विच्च तुहानूं, जिवें कि, आपणी होंद दी सारी मशीनरी दे इक इक पुरज़े नूं वक्ख वक्ख करके जाणना होवेगा। इक वेर तुसीं इस बारे सुचेत हो जाओ, तां इस दा मतलब होवेगा कि तुसीं चीज़ां नूं पछाण ते परख सकदे हो, एह वेख सकदे हो कि केहड़ीयां शक्तीयां तुहानूं थल्ले खिच्चदीयां हन अते केहड़ीयां अगांह वधण विच्च सहायता दिंदीयां हन। अंत जदों तुसीं सही नूं ग़लत तों, सच्च नूं झूठ तो, दिव्व नूं अदिव्व तों वक्ख करना जाण जावोगे तां तुहानूं चाहीदा है कि तुसीं आपणे इस ज्ञान उत्ते पूरी दृढ़ता नाल अमल करो, अर्थात पूरे इरादे नाल इक दा त्याग करो ते दूजे नूं कबूल करो। कदम कदम उत्ते द्वन्द तुहाडे अग्गे आ खड़े होणगे अते हर कदम ते तुहाणूं चोण करनी होवेगी। तुहानूं धीर, दृढ़ ते चौकन्ना रहणा होवेगा––सिद्ध पुरखां दी भाषा विच्च 'जागदे' रहणा होवेगा अते दैवी दे मुकाबले तों हर कुझ अदैवी नूं किसी किस्म दा मौका देण तों इन्कार करदे रहणा होवेगा।

एह योग मनुक्ख जाती लई नहीं, एह वाहिगुरू लई है। साडे योग दा उद्देश मनुक्ख जाती दा भला करना नहीं बल्कि वाहिगुरू दा प्रगाट करना है। असीं इत्थे हां ताकि असीं वाहिगुरू दे भाणे नूं अमलाइए, सगों एह कहणा होर वी सही होवेगा कि असीं वाहिगुरू दे भाणे द्वारा अमलाये जावीये, जिस तों परम पुरख नूं धरती उत्ते वध तों वध मूर्तीमान करन ते उस दे राज नूं अस्थापण लई असीं उस भाणे दे वसीले बण सकीए। मनुक्ख जाती दा जो हिस्सा वाहिगुरू दी पुकार दा उत्तर देवेगा, केवल ओहो उस दे कृपा-प्रशाद नूं ग्रहण कर सकेगा।

प्रतक्ख रूप विच्च ना सही, घटो घट अप्रतक्ख रूप विच्च ही, मजमूई तौर ते मनुक्ख जाती नूं इस योग दा लाभ होवेगा कि नहीं, एह मनुक्ख जाती दी आपणी हालत उत्ते निर्भर करेगा। जे कर वर्तमान हालतां तों अन्दाज़ा लगाउणा होवे, तां कोई बहुते उमीद नज़र नहीं आउंदी। मनुक्ख जाती दे प्रतीनिध औसत मनुक्ख दा अज की रवयीया है? क्या ओह खालस रब्बी अंश नूं धारण करन वाली किसी वी चीज़ दे विरुद्ध क्रोध ते बग़ावत विच्च नहीं उठ खड़ा हुंदा? क्या ओह एह महसूस नहीं करदा कि उस लई वाहिगुरू दा अर्थ है, उस द्वारा पाली पोसी मलकीयत दी बरबादी? क्या ओह वाहिगुरू दे हर इरादे ते भाणे नूं उक्का-पुक्का इन्कारदा होया हर वेले चीक पुकार नहीं कर रिहा? जे मनुक्ख जाती वाहिगुरू दी आमद तों कोई लाभ उठाउण दी आस रखणा चाहुंदी है तां उस नूं बहुत बदलना होवेगा।

आपणे बाहरी हालात तों पिछांह हटण दी कोशश करो किउंकि एहो हालात हन जिहड़े इन्हां चीज़ां द्वारा विचलत हो सकदे हन अते शान्ती नूं आपणे अंदर ढूंडो जिहड़ी हमेशा अछूती रहंदी है।



# साधना दा राज़

(श्रीअरविन्द)

भगवत प्रेम, मनुक्खी प्रेम तों उल्ट, डूंघा ते विस्तृत अते शान्त हुंदा है; उस दी चेतंता लई साधक नूं अचंचल ते वसीह बणना होवेगा अते उस दा उत्तर देणा होवेगा। आपणे आपे दा समर्पण उस दा टीचा बण जाणा चाहीदा है तां जो ओह उस प्रेम दा इक भांडा ते यन्त्र बण जाए – अते एह भगवत स्याणप ते भगवत प्रेम उत्ते छड्डु देणा चाहीदा है कि ओह उस नूं लोड़ींदी चीज़ नाल भर देवे। उस नूं आपणे चित्त विच्च एह वी चंगी तरहां बठाल लैणा ज़रूरी है कि ओह एह हठ ना करे कि किसी ख़ास समें दे अंदर अंदर उस नूं उन्नती करनी ही चाहीदी है, उस दा विकास होणा ही चाहीदा है, उस नूं सिद्धी मिलणी ही चाहीदी है; जिन्ना वी वक्त लगे उस नूं इन्तज़ार करन ते इस्तकलाल रखण लई त्यार रहणा चाहीदा है अते आपणी समुच्ची ज़िंदगी नूं केवल इको चीज़ यानी वाहिगुरू वल खोल्हणा ते उस दी लौ विच्च अभीप्सा-रूप बणा देणा चाहीदा है। साधना दा रहस्स स्वै दान है, मंगणा ते लैणा नहीं। जिन्ना हीं कोई आपणे आप नूं देवेगा, ग्रहण करन दी उस दी उन्नी ही ताकत वधेगी। परंतु इस वास्ते ज़रा वी सबरी जां बग़ावत नहीं होणी चाहीदी; ना मिलण, ना मदद कीते जाण, ना प्यारे जाण, चले जाण, ज़िंदगी जां रूहानी उद्दम तरक कर देण दे सभ तरहां दे सुभावां नूं त्याग देणा होवेगा।

---

असीं पूर्बले पौह-फुटालयां दे पिच्छलग नहीं असीं आउंदीयां धुप्पां दे प्रतीनिध हां।
श्रीअरविन्द

# नेड़े आवेगा सभ

उत्ते बराजमान इक रब्बी दखल।
जीउंदे, इक मुर्दा गरदशी जगत विच्च,
छड्डे होए असहि कम्म लई, निर्बल,
असीं औसरी ज़मीं ते नहीं घुमींदे;
किस्मत दे घड़मस्सी जंजाल विच्चों,
मौत ते पतन दी तुरशी विच्चों
बर-सरे-कार साडीयां जिंदा ते बेपनाह हत्थ––
साडे नेड़े, अनंत जिस्मां ते जन्मां विच्च;
उस दी मज़बूत मुट्ठ विच्च है साडे लई,
सुरक्खत अनिवार्य परम फल,
कोई हुक्म सके ना ओहनूं ल-जा, होणी ओहनूं पलट,
मनुक्खी दिल दे मौत-हीए ते जान-दुख दे बदल,
किरती रूहां लई इक रब्बी कौल–––
चेतन अमरता दा ताज।
ओह ख़ालक है ते जगत मालक वी है:
साडीयां भुल्लां उस दीयां टापां हन;
कम्म करींदा ओह जीवनी क्रूर दौरां असाडयां विच्च,
घाल ते संग्राम दे घुटवें साह विच्चों,
पापां, पीड़ां ते हंझू असाडयां चों,
साडी जहालत टपींदा उस दा ज्ञान;
असीं धरिए कोई सूरत, कोई रूप,
होण केहे वी प्रचंड रोग ते वरतदे भाग,
भावें भटकीए थां थां, मुसीबत'च, अन्नहे,
प्रबल अगवाई खिच्च रही है टीचे वल।
एस महान खंडी दुनीया दी सेवा जु कीती है,
रब्बी अनंद ते एकता साडे जमांदरू हक्क हन।
निश्चित हन अज्ञात दे पतरे विच्च
जन्म उत्तम दी बरसी ते दिनः
साडी रूह दी चौसरी यात्रा दे फल-रूप,
नेड़े आवेगा सभ, हुण नहीं जां दूर।

(श्रीअरविन्द के महाकाव्य "सावित्री" विच्चों उलथा)

# पुकार ते योगता

(श्रीअरविन्द)

प्रश्न – योग विच्च पैर पाउण तों पहिलां कोई कीकण जाण सकदा है कि ओह रूहानी ज़िंदगी दे योग है जां नहीं ?

उत्तर – योग-मार्ग विच्च पैर रखण तों पहिलां कोई किस तरहां जाण सकदा है ? उस नूं तां सिर्फ़ एहो पता लग सकदा है कि उस विच्च अभीप्सा है जां नहीं, उस नूं पुकार है जां नहीं।

प्रश्न – तुसां किहा है कि योग-मार्ग विच्च दाख़ल होण तों पहिलों "जिस चीज़ नूं जाणन दी लोड़ है ओह एह है कि क्या व्यक्ती दी रूह योग लई हरकत विच्च आई है या नहीं।" पर पंध विच्च दाख़ल होण तों पहिलों एह साफ़ तौर ते कीकण जाणया जा सकदा है ?

उत्तर – इस दा तअलक अनुभव करन नाल है। इत्थे "कीकण जाणया जा सकदा है" वाला कोई स्वाल पैदा नहीं हुंदा। जां तां तुसीं जाणदे हो जां नहीं जाणदे, महसूस करदे हो जां नहीं करदे। जदों तुसीं खुश हुन्दे हो, गुस्से जां ग़मगीन जां उदास हुंदे हो तां तुसीं एह कदे नहीं पुच्छदे कि एह किस तरहां जाणया जा सकदा है – तुसीं तत-फट जाण जांदे हो।

प्रश्न – कोई एह कीकण जाण सकदा है कि उस विच्च अध्यात्मक संभावना है जां नहीं ?

उत्तर – कोई वी नहीं जाणदा। जदों आदमी नूं आत्मा उकसाउंदी है, ओह वाहिगुरू वल परत पैंदा है, अते बस।

प्रश्न – कृपा कर के दसणा कि अध्यात्मक प्राप्ती दी मेरे अंदर कोई संभावना है जां नहीं ?

उत्तर – एहो जेहे स्वाल पुच्छणा वक्त जाया करना है। इक बार तुसीं रूहानी रस्ते ते पै गए हो तां जो चीज़ ज़रूरी है ओह है निरा-पुरा मां दी शक्ती ते भरोसा रखणा, ना कि आपणी ही संभावना उत्ते निर्भर करदे जाणा।

प्रश्न – क्या एह सुभावक गल नहीं कि जो लोक आपणी प्रकृती ते उस दीआं संभावनावां बारे पूरे पूरे ज्ञान तों बिना ही योग-पंध विच्च प्रवेश करदे हन ओह मुशकलां विच्च फस जांदे हन ?

उत्तर – पूरे पूरे ज्ञान जां किसी वी ज्ञान नाल योग विच्च कौण प्रवेश करदा है ? सभे अज्ञानी हन, ज्ञान उन्हां नूं योग तों ही आउंदा है।

प्रश्न – कई वेर इंज हुंदा है कि आदमी अभीप्सा ते पुकार महसूसदा है ते योग-पंध इख़-त्यार कर लैंदा है पर मगरों ओह योग छड्ड दिंदा है। इस दा क्या सबब है ? क्या इस दा सबब एह नहीं कि योग विच्च दाख़ल होण तों पहिलां ओह आपणी प्रकृती दी संभावना दा अंदाज़ा नहीं सी लगा सकया ?

उत्तर – इस दा सबब है कि उस दी अभीप्सा मठ्ठी पै गई है जां ओह पुकार दी परवाह

नहीं करदा। इत्थे अंदाज़े दा स्वाल नहीं। मैं कह चुका हां कि कोई बी जाण नहीं सकदा जां पहिलों ही अंदाज़ा नहीं लगा सकदा।

प्रश्न – कई लोक कहंदे हन कि जदों तक सारी दी सारी प्रकृती शुद्ध नहीं हो जांदी योग दा हकीकी अरंभ नहीं हो सकदा। क्या एह ठीक है ?

उत्तर – एह कहणा बिलकुल बेहूदा है।

प्रश्न – क्या एह ठीक है कि मां सिर्फ उसे नूं कबूलदी है जिस नूं साधना विच्च कुझ ना कुझ अनुभव जां अनुभूतीयां होण, पर जिस नूं इस तरहां दे अनुभव ना होण ते जो साधारण चेतना विच्च रहंदा होए, उस नूं ओह नहीं कबूलदी ?

उत्तर – मा उस नूं किउं ना कबूले ? "कबूलण" तों तुहाडी की मुराद है ?

प्रश्न – जे कोई साधक आपणी प्रकृती दीयां औकड़ां दे सबब आपणे आप नूं मां वल पूरी तरहां ना खोल सके तां क्या मां उस नूं नहीं कबूलेगी ?

उत्तर – एह स्वाल बिल्कुल बेमहिनी है। इत्थे जो लोक वी योग करदे हन, मां ने उन्हां नूं कबूलया होया है—किउंकि कबूलण तों मुराद है 'योग विच्च प्रवेश करवाउणा, उन्हां नूं शिष मन्त्र लैणा।' पर योग विच्च तरक्की ते योग-सिद्धी साधक दे स्वै-खोल्ह उत्ते निर्भर करदी है।

प्रश्न – जदों किसे साधक नूं बार बार मुशकलां दा साहमणा करना पए ते आपणी निम्न प्रकृती नूं खदेड़ ना सके तां आपणा भरोसा बणाए रखण ते पंध उत्ते डटे रहण लई उस नूं केहड़ी चीज़ मदद दे सकदी है ?

उत्तर – निम्न प्रकृती नूं पूरे तौर ते कौण खदेड़ सकदा है ? साधक तां सिर्फ इन्ना ही कर सकदा है कि अभीप्सा करे ते नीवीयां बृतीयां नूं त्यागे अते बाकी लई वाहिगुरू नूं पुकार करे।

प्रश्न – गीता विच्च लिखया है कि हज़ारां विच्चों सिर्फ़ इगे-गिणे लोक ही वाहिगुरू नूं खोजदे हन अते इन्हां लोकां विच्चों वी सिर्फ़ इक जां दो हन जो उस तक अपड़ सकदे हन। क्या एह ठीक है ?

उत्तर – जे कोई आपणे ही ज़ोर ते चले तां बहुत ही थोड़े लोक योग कर सकदे हन– पर वाहिगुरू उत्ते भरोसा रखण ते उस दी कृपा नाल एह संभव हो जांदा है।

प्रश्न – साधक दा अंतम निशाना की होणा चाहीदा है ? क्या अंतम निशाना योगी बणना नहीं होणा चाहीदा ?

उत्तर – अंतम निशाना वाहिगुरू नाल पूर्ण मिलाप है। जदों कोई वाहिगुरू नाल किसी तरहां दा अतुट मिलाप स्थाप्त कर लैंदा है तां उस नूं योगी किहा जा सकदा है पर मिलाप नूं मुकम्मल बणाउणा ही होवेगा। कई योगी हन जिन्हां दा मिलाप केवल रूहानी मंडल ते ही है, कई मन ते हिरदे विच्च मिले होए हन अते दूजे प्राण विच्च वी मिले होए हन। इस योग विच्च साडा मकसद भौतक चेतना विच्च ते अतीमानसक पद्धर ते वी मिलाप करना है।

# पूर्ण योग दे आशे

(श्रीअरविन्द)

## भागवत प्रकृती नूं हेठां उतारना

जिस योग दी असीं साधना करदे हां, ओह साडे आपणे लई ही नहीं बल्कि वाहिगुरू लई है; इस दा टीचा वाहिगुरू दे भाणे नूं दुनीया विच्च अमलाउणा है, इक अध्यात्मक रूपांतर सिद्ध करना है अते मानसक, प्राणक ते भौतक प्रकृती ते मनुक्ख जाती दे जीवन विच्च भगवत प्रकृती ते भगवत जीवन नूं हेठां उतारना है। इस दा उद्देश निजी मुक्ती नहीं,– जे कर मुक्ती योग दी इक जरूरी शर्त है, – परन्तु उद्देश है मनुक्खी होंद दी खलासी ते उस दा रूपांतर। टीचा निजी अनन्द नहीं परन्तु ओह है भगवत अनन्द नूं – ईसा दी स्वर्गी हकूमत नूं, आपणे सतयुग नूं – हेठां धरती उपर उतार लियाउणा।

*

## रब्बी बिजली दे बिजल-यन्त्र बणना

साडे लई जो मकसद उलीकया गया है ओह इन्हां चीज़ां बारे सोचणा–विचारना ते अंदाजे लगाउणा नहीं, बलिक उन्हां दा अनुभव करना है। सानूं जो पुकार आई है ओह है वाहिगुरू दे रूप विच्च विकसणा, उस विच्च ते उस नाल वसणा अते उस दे अनंद ते ताकत दे परणाले ते उस दे कम्मां दे यन्त्र बणना। जो कुझ वी अशुभ है उस तों पवित्तर हो के, वाहिगुरू दी छोह द्वारा आपणी आत्मा विच्च रूपांतरित हो के सानूं रब्बी बिजली दे बिजल-यन्त्र दी तरहां दुनीया विच्च कारज करना है अते उस रब्बी बिजली दीयां लहरां नूं थरथरांउंदे ते विकीरदे होए मनुक्ख जाती दे धुर अंदर तक खंडार देणा है, तां जो साडे विच्चों कोई इक जित्थे-किते वी खड़ा होए, उस दे दुआले दे सैंकड़ो व्यक्ती वाहिगुरू नाल, उस दी लोअ ते शक्ती ते अनंद नाल भरपूर हो जाउण। धर्म-द्वारे, धर्म-संघ, धर्म-उपदेश ते फलसफे मनुक्ख जाती नूं बचाउण विच्च नाकाम रहे हन कारण ओह दिमाग़ी निश्चियां, सिद्धांतां, रस्मां-रिवाजां ते अदारयां विच्च ही रुझे रहे हन, आचार, शुद्धी ते दर्शन विच्च ही प्रवृत रहे हन, – जिवें कि एह चीज़ां मनुक्ख जाती नूं बचा सकदीयां हन, – अते जो चीज़ लोड़ींदी है यानी आत्मा दी मुक्ती ते शुद्धी, उस वलों ओह लापरवाह रहे हन। सानूं मुड़ उसी चीज़ वल परतणा होवेगा, मनुक्ख जाती नूं पवित्तर ते पूर्ण बणाउण लई ईसा दी सिखया नूं अपणाउणा होवेगा, वाहिगुरू प्रती पूर्ण अधीनगी, पूर्ण स्वै-समर्पण ते उस दी पूर्ण ख़िदमत बारे मुहम्मद दी सिखया, मनुक्ख विच्च वाहिगुरू दे पूर्ण प्रेम ते अनंद विखे चैतन्य दी सिखया, सभ धर्मां दी एकता ते मनुक्ख अंदर वाहिगुरू दी दिव्वताई बारे रामकृष्ण दी सिखया नूं फिर तो ग्रहण करना होवेगा अते इन्हां सभ नदी–नालयां

नूं इक वड्डे दरिया, इक पवित्तरता ते मुक्तीदायनी गंगा विच्च इकट्ठा कर के, जीउंदे-जी-मुरदा मादा-प्रस्त मनुक्ख जाती उत्ते इंज बरसा देणा होवेगा जिवें भगीरथ ने गंगा नूं धरती उत्ते उतारया ते उस थीं आपणे पितरां दे फुल रुढ़ाए सन – तां जो मनुक्ख जाती विच्च आत्मा फिर तों जाग उठे अते थोड़े बहुत चिर लई मुड़ सतयुग इस धरती ते परत आए। लीला ते योग दा बस इन्ना ही आशा नहीं; जिस मकसद लई अवतार धरती उपर आउंदे हन, ओह है मनुक्ख नूं बार बार उतांह चुकणा, उस विच्च उच्ची ते होर उच्ची मनुक्खता नूं उसारना, वडेरी तों होर वडेरी मनुक्खता नूं विकासणा, अते जदों तक साडी घाल तोड़ तक ना पहुंच जाए, जदों तक साडा कम्म पूरा न हो जाए अते सच्चदानंद सभ विच्च, इत्थे वी, इस मादी ब्रहमंड विच्च वी, पूरे तौर ते प्रगट ना हो जाए, उदों तक स्वर्ग नूं होर तों होर अते बार बार धरती उत्ते उतारना, जो मनुक्ख आपणी जां इणे-गिणे मनुक्खां दी मुक्ती लई उद्दम करदा है, उस दा कम्म, भावें ओह उस विच्च सफला रहे, हेच है, परन्तु उस दा जो केवल आत्मा दी शान्ती, अनंद, पवित्तरता ते पूर्णता नूं संपूर्ण मनुक्ख जाती विच्च ही अस्थापण लई जीउंदा है, भावें ओह असफला ही किउं ना होए जां उस दी सफलता अद्ध-पचद्धी जां थोड़ेकु समें लई ही किउं ना होए, अनन्त गुणा महान है।

*

## ज़िंदगी दी मुकम्मल तबदीली

योग दा मुद्दा-मकसद केवल वाहिगुरू दी प्राप्ती नहीं, बल्कि आपणी होंद दा समुच्चा चढ़ावा अते अंतरी ते बाहरी ज़िंदगी दी मुकम्मल तबदीली है, इत्थों तक कि ओह दैवी चेतता नूं प्रगटाउण ते दैवी कारज दा अंग बणन दे योग हो जावे। इस दा मतलब इक अजेहा अंतरी ज़ब्त समझो जो इख़लाकी जां सरीरक तपस्यावां कोलों वधेरे औखा ते जिंद-सूतू है।

*

## गतकी रब्बी सच्चाई दी अनुभूती

योग दा आशा है आपणी चेतना नूं वाहिगुरू वल खोल्हणा, वध तों वध अंतरी चेतना विच्च वसणा ते उत्थों बाहरली ज़िंदगी उत्ते कारज करना, अती-अंतरी अंतर-आत्मक सत्ता नूं अग्गे लियाउणा ते अंतर-आत्मा दी मदद नाल होंद दा पवित्तरीकरन ते परिवर्तन करना जिस तों ओह रूपांतर लई त्यार हो सके अते रब्बी ज्ञान, भाणे ते रब्बी प्रेम नाल एकता अस्थाप्त कर सके। दूजे योगक चेतना नूं विकासणा यानी होंद नूं कुल पद्धरां विच्च विश्व-मयी बणाउणा, विश्व होंद ते विश्व शक्तीयां बारे उजागर होणा अते अधीमन तक कुल पद्धरां उत्ते वाहिगुरू नाल एकता प्राप्त करनी। तीजे अधीमन तों परे अतीमन राहीं वाहि-गुरू दी परम अवस्था नाल मिलाप हासल करना, चेतना ते प्रकृती दा अतीमानसीकरन करना अते गतकी रब्बी सच्चाई दी प्राप्ती ते धरत-प्रकृती विच्च उस दे रूपांतरकारी अव-तरण दे वसीले बणना।

## योग दा उद्देश

योग दा उद्देश है रब्बी हज़ूरी ते चेतना विच्च प्रवेश करना ते उन्हां द्वारा अधीकृत होणा, केवल वाहिगुरू लई वाहिगुरू नूं प्रेम करना, आपणी प्रकृती नूं वाहिगुरू दी प्रकृती नाल इक-लौ बणाउणा, अते आपणे इरादे, आपणे कम्मां ते आपणी ज़िंदगी विच्च वाहिगुरू दे यन्त्र बणना। इस दा उद्देश कोई वड्डा योगी जां परम-मनुक्ख बणना नहीं (जे कर एह चीज़ां आ सकदीयां हन) जां आपणी हउमैं दी ताकत, घुमंड जां सुख लई वाहिगुरू उत्ते झपट्टी मारना नहीं। इस दा उद्देश मोक्ष नहीं, जे कर इस तों मुक्ती आउंदी है अते होर सभ कुझ वी आ सकदा है, पर एह चीज़ां साडा मकसद नहीं होणीयां चाहीदीयां। केवल वाहिगुरू ही साडा मकसद है।

*

## दूहरा निशाना

जिस योग-पंध दी असीं इत्थे साधना करदे हां, उस दा दूजे योग-पंधां नालों वखरा निशाना है,– कारन इस दा निशाना ना केवल साधारण अज्ञानमयी जगत-चेतना तों दैवी चेतना दी अतीमानसक ताकत नूं मन, प्राण ते देह दी अज्ञानता विच्च उतारना, इन्हां दा रूपांतर करना, वाहिगुरू दा इत्थे प्रगटाओ करना अते मादे विच्च दैवी जीवन दी सृष्टी करना है। एह अत्यंत ही औखा टीचा ते औखा योग है। कईयां नूं जां बहुतयां नूं तां नामुमकिन ही लगेगा। साधारण अज्ञानी जगत चेतना दी सभ तरहां दीयां चिरोकणीयां अस्थाप्त होईयां होईयां शक्तीयां इस दा विरोध करदीयां हन, इस नूं मन्नण तों इनकार-दीयां हन ते एह कोशश करदीयां हन कि ओह पूरा ना हो सके, अते साधक आपणे मन, प्राण ते देह नूं इस टीचे दी सिद्धी सिच्च रुकावट पाउण वालीयां अत्यंत ही डाढीयां औकड़ां नाल भरपूर पाएगा। जे तुसीं इस आदर्श नूं जी-जान नाल कबूल सको, सभ मुशकलां दा मुकाबला कर सको, भूत ते उस दे बंधनां नूं पिछांह छड्ड सको अते जे तुसीं दैवी संभावना लई सभ कुझ छड्डुण ते हरेक चीज़ दा ख़तरा खाउण लई त्यार हो तदों ही तुसीं अनुभव राहीं इस दे पिच्छे वर्तमान भगवत सच्चाई नूं लभण दी आस रख सकदे हो।

*

## निर्वाण ते अतीत

साडे योग विच्च निर्वाण उचेरी सच्चाई दा शुरू है, किउंकि एह अज्ञान तों उचेरी सच्चाई वल लांघा है। सच्चाई दे प्रगटाओ लई अज्ञान दा तां नाश करना ही होवेगा।

*

## इक नवीं दुनीया दा प्रगटाओ

साडी तमन्ना इक ऐसी नवीं ते सच्ची दुनीया लई है जो परम सत्ति-चेतना दा प्रगटाओ

रूप होए। अते एह होवेगा ही, हो के ही रहेगा – ते जिन्ना ही छेती होए उन्ना ही चंगेरा है।.....लोक हकूमत दी तबदीली, समाज सुधार ते परोपकारी कम्म दा राम-रौला पाउंदे हन अते एह समझदे हन कि ओह इंज दुनीया नूं चंगेरा बणा सकदे हन....पर इत्थे निरा-पुरा दुनीया नूं सुआरन दा ही मसला नहीं...सारी भौतक ज़िंदगी नूं ही रूपांतरना होवेगा।

चेतना दी सच्ची तबदीली ओह है जेहड़ी दुनीया दीयां भौतक हालतां नूं बदल देवे अते उस नूं उक्का ही इक नवीं सृष्टी बणा देवे।

## धरत चेतना लई साधना

आपणी साधना बारे मेरे कहण दा एह मतलब सी कि मेरी साधना मेरे आपणे लई नहीं बल्कि धरत-चेतना नूं जोत वल रस्ता दसण लई है, तां जे मैं जिस जिस संभावना नूं वी दरशाया है – अंतरी विकास, रूपांतर, नवीयां हिस्स शक्तीयां दा प्रगटाओ – ओह किसे लई वी फालतू गलां नहीं, बल्कि उन्हां दा मतलब उन्हां चीज़ां लई लीहां ते मार्ग उलीकणा है जेहड़ीयां कीतीयां ही जाणीयां हन।

# निक्की जेही पुकार

माता जी, माता जी, मेरी निक्की जेही इक पुकार।
बिना तेरे एह जीवन नाहीं, होवे मारो मार।
इक बारी दर्श दिखा दे, साडा तपदा कलेजड़ा ठार।
कठन रास्ता दूर है मंज़ल, है खंडे दी धार।
तन मन प्राण करूं सभ अर्पण, एह जीवन दा सार।
शक्ती बख्शो शान्ती बख्शो, नाले प्रेम प्यार।
अपणे चरणां दे नाल लगा लओ, कृपा करो अपार।
दुनीया दे सभ दुख हरन नूं, धरया रूप साकार।
बेशक एह जग भुल जाए सानूं, पर तुसां न देणा विसार।

# श्रीअरविन्द के पत्र

## आपणे आप ते श्री मां बारे

(श्रीअरविन्द)

### अतीमानस दी सच्चाई

सच्चाई दा सभ पद्धरां ते प्रगट होणा इक चीज़ है, अतीमानस दूजी चीज़, जे कर एह सभ दैवी सच्चाई दा सोता है।
२९. ८. १९३६

### अतीमानस दी तलाश दा मंतव

मेरा प्राण अजेहीयां हउमैं-भरीयां गलां विच्च घुम्मण-घेरीयां नहीं खांदा। मैं उचेरे सच दी तलाश विच्च हां; इत्थे एह स्वाल नहीं पैदा हुंदा कि इस थीं लोक वड्डे बणदे हन जां नहीं, पर क्या इस तों उन्हां नूं सच्चाई ते शान्ती ते लोअ मिलेगी जां नहीं जिस तों ओह उस विच्च रह सकण अते आपणी ज़िंदगी नूं अज्ञान ते झूठ ते पीड़ ते खिच्चा-ताणी नाल घोल दी बजाए कोई चंगेरी चीज़ बणा सकण। तदों, जे ओह भत दे लोकां कोलों घट वड्डे वी होण -- तां मेरा मंतव पूरा हो गया समझो। मेरे लई निरीयां-पुरीय मानसक धारनावां तक ही मुआमले दा खात्मा नहीं हो जांदा। मैं जाणदा हां कि अती-मानस इक सच्चाई है।

मैं अतीमानस नूं हेठां लियाउण दी कोशश आपणी ज़ाती वडयाई लई नहीं कर रिहा। जिस नूं लोक वडयाई जां छुटयाई कहिंदे हन, उस दी मैनूं रत्ती वी परवाह नहीं। मेरी जो किरत है ओह है अंतरी सच्चाई, लोअ, समसुरता, शान्ती दे किसी सिद्धांत नूं धरत-चेतना विच्च लियाउणा; मैं इस नूं उपर वेख रिहा हां अते जाणदा हां कि एह की है – मैं इस नूं उपरों आपणी चेतना उत्ते हमेशा ही चमकदा देख रिहा हां अते मैं इस कोशश विच्च हां कि उस लई एह संभव हो जाए कि मनुक्खी प्रकृती अद्धी रोशनी ते अद्धे हन्हेरे विच्च फसी रहण दी बजाए, अतीमानस मेरी समुच्ची होंद नूं आपणी निजी ताकत विच्च लै लवे। मेरा विश्वास है कि इस सच्चाई दा उतार, जिस दे सिट्टे दे तौर ते रब्बी चेतना दे विकास लई रस्ता खुल्ह जाए, धरती दे क्रम विकास दी अखीरी पौड़ी होवेगी। जे मेरे कोलों वड्डे आदमीयां नूं अजेही नज़र नहीं सी मिली ते उन्हां अग्गे एह आदर्श नहीं सी तां कोई कारन नहीं कि मैं सच्चाई बारे आपणी सूझ ते आपणी नज़र पिच्छे ना जावां। जे मनुक्खी दलील मैनूं मूर्ख समझदी है कि मैं इक ऐसी चीज़ लई घाल कर रिहा हां जिस लई श्री कृष्ण ने वी कोशश नहीं कीती, तां मैनूं इस दी रत्ती वी परवाह नहीं। इस विच्च क जां ख जां किसी होर आदमी दा स्वाल पैदा नहीं हुंदा। एह गल मेरे ते वाहिगुरू विच-

कार है – क्या इस विच्च भगवत भाणा है जां नहीं, क्या मैं उस नूं हेठां उतारन लई जां उस दे उतार लई रस्ता खोल्हण जां घटो घट इस उतार नूं वधेरे संभव बणाउण लई भेजया गया हां जां नहीं। जे लोकां दी एह मरज़ी है तां भावें ही सभ मेरा मख़ौल उडाउण जां जे एह कयास विच्च आ सकदा है तां भावें ही सारा नरक मेरे ते टुट पए, – इस दा सिट्टा मेरी फ़तह होए जां मेरा नास, मैं वधदा चलया जावांगा। एह है ओह भाव जिस विच्च मैं अतीमानस दी खोज कर रिहा हां, आपणे जां दूजयां लई वडयाई पैदा करन दी लालसा विच्च आके नहीं।
१०. २. १९३६

## अतीमानसीकरण लई शर्तां

अतीमानस नूं केवल आपणे लई ही प्राप्त करन दा मेरा कोई इरादा नहीं – मैं कुझ वी आपणे लई नहीं कर रिहा, किउंकि मैंनूं निजी तौर ते किसे वी चीज़ दी लोड़ नहीं, ना ही मोक्ष दी ते ना अतीमानसीकरन दी। जे मैं अतीमानसीकरन दी तलाश कर रिहा हां तां इस वास्ते कि एह इक ऐसी चीज़ है जिस नूं धरत-चेतना लई करना ही है अते जे मेरे अंदर नहीं हो सकदी तां ओह दूजयां विच्च वी नहीं हो सकदी। मेरा अतीमानसीकरन अतीमानस दे धरत-चेतना लई बूहे खोल्हण दी इक कुंजी मात्र है।

जे इस दा धरत-चेतना नाल कोई संबंध ना होए तां उस दी प्राप्ती बिल्कुल फज़ूल है। पर इस तों एह वी मुराद नहीं कि जे जां जदों मैं अतीमानस हो जावांगा तां हरेक ही अतीमानस हो जावेगा। दूजे जे जां जदों इस लई त्यार होणगे तां ओह वी इंज बण सकणगे – मेरी प्राप्ती तों अलबत्ता उन्हां नूं डाढी मदद मिलेगी। इस वास्ते अतीमानसी-करन लई अभीप्सा करना बिल्कुल वाजब है – जे
(१) कोई परम मनुक्ख बणन दी तांघ नूं नटशई (Nietzchian) जां किसी होर हिरस विच्च बदल के इस नूं डाढा ही निजी ते हंकारी मुआमला ना बणा लए।
(२) कोई इस प्राप्ती लई लोड़ींदीयां शर्तां पूरीयां करन ते लोड़ींदीयां पौड़ीयां नूं तै करन लई त्यार है।
(३) कोई सिदक-दिला है अते इस नूं वाहिगुरू दी तलाश दा ते, सिट्टे वजों, रब्बी भाणे दी आपणे अंदर सिद्धी दा अंग समझदा है अते इस भाणे दी पूरती तों सवा, भावें ओह कुझ वी किउं ना होए, – अंतर-आत्मकरन होए, अध्यात्मकरन जां अतीमानसीकरन, – किसे होर चीज लई अड़दा-झगड़दा नहीं। इस नूं दुनीया विच्च रब्बी कारवाई दी भरपूरी समझणा चाहीदा है, ना कि कोई निजी मौक्या जां प्राप्ती।
अप्रैल १९३५

## धरती ते अनंद

मेरा अनुभव, 'झलकदी शान्ती' तक ही महिदूद नहीं; मैं ख़ूब जाणदा हां कि ब्रहमानंद तों लै के हेठां सरीर-अनंद तक विस्माद ते अनंद की चीज़ां हन अते उन्हां दा किसे वी वेले अनुभव कर सकदा हां। पर इन्हां चीज़ां बारे उदों ही बोलणा ठीक समझदा हां जदों मेरा कारज ख़त्म हो जाए – कारन मैं अनंद दी नींह स्थाई तौर ते इत्थे रूपांतरित चेतना विच्च

